

ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ

5010

# ਸਿੱਖ ਫੁਲਵਾੜੀ

# SIKH PHULWARI

ਮਾਰਚ
•
1998

5 ਰੁਪਏ

ਹੋਲਾ
ਮਹੱਲਾ
ਸ੍ਰੀ
ਅੰਨਦਪੁਰ
ਸਾਹਿਬ

# ਸਿੱਖ ਫੁਲਵਾੜੀ

ਹਿੰਦੀ ਵਿੱਚ ਵੀ ਮਿਲਦਾ ਹੈ।

ਸਾਲ 18 ਮਾਰਚ 1998 ਅੰਕ 8

ਮੁੱਖ ਸੰਪਾਦਕ — ਪ੍ਰਿੰ: ਹਰਿਭਜਨ ਸਿੰਘ, ਲੁਧਿਆਣਾ
ਸੰਪਾਦਕ — ਸ. ਹਰਜੀਤ ਸਿੰਘ (ਐਮ. ਏ.), ਜਲੰਧਰ

ਸਿੱਖ ਫੁਲਵਾੜੀ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵੱਲੋਂ ਸਭ ਸਕੂਲਾਂ ਅਤੇ ਸਮਾਜਿਕ ਸਿੱਖਿਆ ਕੇਂਦਰਾਂ ਤੇ ਲਾਇਬ੍ਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਨਿਤ ਹੈ।

**ਚੰਦਾ ਭੇਜਣ ਦਾ ਪਤਾ :** ਸਿੱਖ ਫੁਲਵਾੜੀ, 1051, ਕੂਚਾ 14, ਫੀਲਡ ਗੰਜ, ਲੁਧਿਆਣਾ-8
ਫੋਨ : 663452, ਫੈਕਸ : 0161-663452

**ਸਬ ਆਫ਼ਿਸ :** A-143, ਫ਼ਤਹਿ ਨਗਰ, ਨਵੀਂ ਦਿੱਲੀ — 18
ਫ਼ੋਨ : 5135677

**ਜਲੰਧਰ ਆਫ਼ਿਸ :** W. G. 578, ਸੁਰਾਜ ਗੰਜ, ਜਲੰਧਰ।
ਫ਼ੋਨ : 236947

**ਸਾਲਾਨਾ ਚੰਦਾ :** ਦੇਸ਼ : 50 ਰੁਪਏ, ਵਿਦੇਸ਼ : 500 ਰੁਪਏ

**ਲਾਈਫ਼ ਮੈਂਬਰਸ਼ਿਪ :** ਦੇਸ਼ : 500 ਰੁਪਏ, ਵਿਦੇਸ਼ : 5000 ਰੁਪਏ,

ਇਕ ਕਾਪੀ : 5 ਰੁਪਏ

## ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

1. ਹੋਲਾ ਮਹੱਲਾ ਸ੍ਰੀ ਅਨੰਦਪੁਰ ਸਾਹਿਬ ........... 14 ਮਾਰਚ
2. ਗੁਰਿਆਈ ਸ੍ਰੀ ਗੁਰੂ ਹਰਿਰਾਏ ਜੀ .............. 26 ਮਾਰਚ
3. ਗੁਰਗੱਦੀ ਸ੍ਰੀ ਗੁਰੂ ਅਮਰਦਾਸ ਜੀ .............. 28 ਮਾਰਚ
4. ਜੋਤੀ ਜੋਤਿ ਗੁਰੂ ਅੰਗਦ ਦੇਵ ਜੀ ............. 31 ਮਾਰਚ

## ਤੱਤਕਰਾ



ਵਿਦਵਾਨ ਲੇਖਕਾਂ ਪ੍ਰਤੀ ਬੇਨਤੀ ਹੈ ਕਿ ਉਹ ਆਪਣੀਆਂ ਰਚਨਾਵਾਂ ਵਿਚਲੀਆਂ ਗੁਰਬਾਣੀ ਦੀਆਂ ਤੁਕਾਂ ਸੋਧ ਕੇ, ਉਸਦੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ਨੰਬਰ ਜ਼ਰੂਰ ਲਿਖ ਕੇ ਭੇਜਣ।

**ਪਾਠਕ ਜੀ ! ਸਿੱਖ ਫੁਲਵਾੜੀ ਦੇ ਲਾਈਫ ਮੈਂਬਰ ਬਣੋ ਜੀ।**

# ਪਾਠਕ ਲਿਖਦੇ ਹਨ

### *ਸਿੱਖੀ ਦਾ ਨਿਆਰਾਪਨ*

ਮੈਂ ਆਪ ਜੀ ਦਾ ਧਿਆਨ ਨੌਵੀਂ ਜਮਾਤ ਦੀ ਇਤਿਹਾਸ ਦੀ ਪੁਸਤਕ "THE STORY OF CIVILIZATION" ਜੋ ਕਿ C.B.S.E. ਦੁਆਰਾ ਪ੍ਰਮਾਣਿਤ ਹੈ ਅਤੇ ਜਿਸ ਦਾ ਪਹਿਲਾ ਸੰਸਕਰਣ ੧੯੮੮ ਦਾ ਹੈ, ਵਲ ਦੁਆਉਣਾ ਚਾਹੁੰਦਾ ਹੈ। ਇਸ ਪੁਸਤਕ ਵਿੱਚ ਪਾਠ ਨੰਬਰ ੫ "THE MEDIVAL WORLD" ਵਿੱਚ ਪੰਨਾ ਨੰਬਰ ੧੫੧ ਉੱਤੇ ਸਿੱਧੇ ਸਿੱਧੇ ਅੱਖਰਾਂ ਵਿੱਚ ਲਿਖਿਆ ਹੋਇਆ ਹੈ ਕਿ—

"SIKHISM AROSE AS A RESULT OF FUSION OF IDEAS OF HINDUISM AND ISLAM."

ਜਿਸਦਾ ਅਰਥ ਇਹ ਹੈ ਕਿ "ਸਿੱਖ ਧਰਮ ਹਿੰਦੂ ਮੱਤ ਅਤੇ ਇਸਲਾਮ ਦੇ ਅਸੂਲਾਂ ਦੇ ਮੇਲ ਨਾਲ ਹੋਂਦ ਵਿੱਚ ਆਇਆ", ਜਦ ਕਿ ਸੱਚ ਇਹ ਹੈ ਕਿ ਸਿੱਖ ਧਰਮ ਇਕ ਸੰਪੂਰਨ ਧਰਮ ਹੈ ਜਿਸਦੀ ਆਪਣੀ ਵਿਚਾਰਧਾਰਾ ਹੈ, ਜੋ ਇਸਲਾਮ ਅਤੇ ਹਿੰਦੂ ਮੱਤ ਦੀ ਵਿਚਾਰਧਾਰਾ ਨਾਲੋਂ ਵੱਖਰੀ ਹੈ। ਇਸ ਵਿਚਾਰਧਾਰਾ ਤੇ ਆਧਾਰਿਤ ਨਵੀਂ ਕੌਮ (ਸਿੱਖ ਕੌਮ) ਸੰਸਾਰ ਵਿਚ ਹੋਂਦ ਵਿਚ ਆਈ। ਜਿਸਦੀ ਵੱਖਰੀ ਰਹਿਤ ਮਰਯਾਦਾ ਹੈ, ਜੋ ਸਿੱਖ ਕੌਮ ਨੂੰ ਨਿਆਰਾਪਨ ਬਖ਼ਸ਼ਦੀ ਹੈ। ਫਿਰ ਕਿਸ ਆਧਾਰ ਤੇ ਲੇਖਕ ਨੇ ਇਹ ਗੱਲ ਲਿਖੀ ? ਹੋਰ ਤਾਂ ਹੋਰ ਇਸ ਪੁਸਤਕ ਵਿੱਚ ਸਿੱਖ ਧਰਮ ਦੇ ਸੰਸਥਾਪਕ "ਸ੍ਰੀ ਗੁਰੂ ਨਾਨਕ ਦੇਵ ਜੀ" ਦਾ ਜ਼ਿਕਰ ਵੀ ਕਿਤੇ ਨਹੀਂ ਮਿਲਦਾ। ਖ਼ਾਲਸਾ ਜੀ, ਇਹ ਇੱਕ ਸਾਜ਼ਿਸ਼ ਹੈ ਪੰਥ ਦੋਖੀਆਂ ਦੀ ਜੋ ਕਿ ਸਿੱਖੀ ਦੇ ਨਿਆਰੇਪਨ ਨੂੰ ਖ਼ਤਮ ਕਰਨਾ ਚਾਹੁੰਦੇ ਹਨ। ਸਾਨੂੰ ਸਮੇਂ ਸਿਰ ਕੁਝ ਨਾ ਕੁਝ ਕਰਨਾ ਚਾਹੀਦਾ ਹੈ।

*✍ ਮੁਹਾਲੀ ਤੋਂ ਇਕ ਪਾਠਕ*

### *ਧਿਆਨ ਦੇਣ ਦੀ ਜ਼ਰੂਰਤ*

ਹਰੇਕ ਕੌਮ ਨੂੰ ਆਪਣੇ ਧਰਮ ਦਾ ਪ੍ਰਚਾਰ ਕਰਨ ਦੀ ਪੂਰੀ ਖੁਲ੍ਹ ਹੈ। ਪਰ ਇਸਾਈ ਮਿਸ਼ਨਰੀਆਂ ਵਲੋਂ ਗੁਪਤ ਢੰਗ ਨਾਲ ਆਪਣਾ ਧਰਮ ਲੋਕਾਂ ਤੇ ਠੋਸਿਆ ਜਾ ਰਿਹਾ ਹੈ। ਅੱਜਕਲ ਬਾਜ਼ਾਰ ਵਿੱਚ ਅਜਿਹੀਆਂ ਟੀ-ਸ਼ਰਟਾਂ ਲਿਆਂਦੀਆਂ ਗਈਆਂ ਹਨ, ਜਿਨ੍ਹਾਂ ਦੀ ਜ਼ਿਪ ਦੇ ਲੌਕ ਉੱਪਰ ਸਲੀਬ (ਜੋ ਈਸਾਈ ਧਰਮ ਦਾ ਚਿੰਨ੍ਹ ਹੈ) ਦਾ ਨਿਸ਼ਾਨ ਬਣਿਆ ਹੋਇਆ ਹੈ। ਟੀ-ਸ਼ਰਟ ਖਰੀਦਣ ਵੇਲੇ ਗਾਹਕ ਇਸਦਾ ਬਿਲਕੁਲ ਖਿਆਲ ਨਹੀਂ ਕਰਦੇ। ਪਰ ਜਦੋਂ ਇਹ ਟੀ-ਸ਼ਰਟਾਂ ਗਲ ਪਈਆਂ ਜਾਂਦੀਆਂ ਹਨ ਤਾਂ ਸਲੀਬ ਦਾ ਚਿੰਨ੍ਹ ਸਪੱਸ਼ਟ ਰੂਪ ਵਿਚੋਂ ਦੂਰੋਂ ਹੀ ਦਿਸ ਪੈਂਦਾ ਹੈ। ਜਿਸ ਤੋਂ ਦੇਖਣ ਵਾਲੇ ਨੂੰ ਉਹ ਆਦਮੀ ਈਸਾਈ ਧਰਮ ਦਾ ਪੈਰੋਕਾਰ ਲੱਗਦਾ ਹੈ। ਬਹੁਤ ਸਾਰੇ ਸਿੱਖ ਨੌਜਵਾਨਾਂ ਤੇ ਬੱਚਿਆਂ ਨੇ ਵੀ ਇਹ ਟੀ-ਸ਼ਰਟਾਂ ਪਾਈਆਂ ਹੋਈਆਂ ਹਨ। ਸਿੱਖ ਨੌਜਵਾਨਾਂ ਨੂੰ ਬੇਨਤੀ ਹੈ ਕਿ ਅਜਿਹੀਆਂ ਟੀ-ਸ਼ਰਟਾਂ ਖਰੀਦ ਕੇ ਨਾ ਪਾਈਆਂ ਜਾਣ।

*✍ ਡਾ. ਭੁਪਿੰਦਰ ਸਿੰਘ, ਅੰਮ੍ਰਿਤਸਰ*

### *ਹੋਲਾ ਮਹੱਲਾ-ਸ਼ਸਤਰਾਂ ਅਤੇ ਯੁੱਧ ਕਲਾ ਪ੍ਰਦਰਸ਼ਨ*

ਦੁਨੀਆ ਦੇ ਸਾਰੇ ਦੇਸ਼ ਗਾਹੇ ਬਗਾਹੇ ਕਿਸੇ ਨਾ ਕਿਸੇ ਮੌਕੇ ਤੇ ਆਪਣੀ ਫੌਜੀ ਅਤੇ ਸ਼ਸਤਰ ਸ਼ਕਤੀ ਦਾ ਮੁਜ਼ਾਹਰਾ ਕਰਦੇ ਹਨ। ਭਾਰਤ ਵਿੱਚ ਵੀ ਸ਼ਸਤਰ-ਸ਼ਕਤੀ ਦਾ ਮੁਜ਼ਾਹਰਾ ਕਈ ਮੌਕਿਆਂ ਤੇ ਕੀਤਾ ਜਾਂਦਾ ਹੈ। ਖ਼ਾਸ ਕਰ ੨੬ ਜਨਵਰੀ ਵਾਲੇ ਦਿਨ ਤਾਂ ਸ਼ਸਤਰ ਸ਼ਕਤੀ ਦਾ ਮੁਜ਼ਾਹਰਾ ਬੜੀ ਧੂਮ-ਧਾਮ ਨਾਲ ਕੀਤਾ ਜਾਂਦਾ ਹੈ ਅਤੇ ਇਸ ਮੁਜ਼ਾਹਰੇ ਨੂੰ ਨਾ ਸਿਰਫ਼ ਭਾਰਤ ਵਿੱਚ ਬਲਕਿ ਸਾਰੀ ਦੁਨੀਆਂ ਵਿੱਚ ਟੈਲੀਵੀਜ਼ਨ ਦੇ ਜ਼ਰੀਏ ਦਿਖਾਇਆ ਜਾਂਦਾ ਹੈ।

ਧੰਨ ਹਨ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੇ ਸ਼ਸਤਰ-ਸ਼ਕਤੀ ਅਤੇ ਯੁੱਧ ਕਲਾ ਦੇ ਪ੍ਰਦਰਸ਼ਨ ਦੀ ਸਾਰਵਜਨਿਕ ਰਵਾਇਤ ਖ਼ਾਲਸਾ ਸਿਰਜਣਾ ਤੋਂ ਵੀ ਕਈ ਸਾਲ ਪਹਿਲਾਂ ਸ਼ੁਰੂ ਕਰ ਦਿੱਤੀ ਸੀ। ਸਾਲ ਭਰ ਸਿੰਘਾਂ ਦੁਆਰਾ ਸ਼ਸਤਰ ਵਿਦਿਆ ਅਤੇ ਯੁੱਧ ਕਲਾ ਨੂੰ ਸਿੱਖਿਆ ਜਾਂਦਾ ਅਤੇ ਪ੍ਰਾਪਤ ਕਰ ਲਈ ਯੋਗਤਾ ਦਾ ਪ੍ਰਦਰਸ਼ਨ ਹੋਲੀ ਤੋਂ ਅਗਲੇ ਦਿਨ ਬੜੇ ਉਤਸ਼ਾਹ ਅਤੇ ਬਹਾਦਰੀ ਨਾਲ ਕੀਤਾ ਜਾਂਦਾ।

ਸ਼ਸਤਰਾਂ ਅਤੇ ਯੁੱਧ-ਕਲਾ ਦੇ ਇਸ ਪ੍ਰਦਰਸ਼ਨ ਨੂੰ "ਹੋਲਾ ਮਹੱਲਾ" ਦਾ ਨਾਮ ਦਿੱਤਾ ਗਿਆ।

ਹੋਲਾ-ਮਹੱਲਾ ਦਾ ਅਰਥ ਹੈ—ਹਮਲਾ ਅਤੇ ਹਮਲੇ ਦੀ ਥਾਂ। ਸਿੰਘਾਂ ਦੇ ਦੋ ਦਲ ਬਣਾ ਕੇ ਇਕ ਮਿਥੀ ਹੋਈ ਥਾਂ ਤੇ ਕਬਜ਼ਾ ਕਰਨ ਲਈ ਕਿਹਾ ਜਾਂਦਾ ਸੀ। ਜਿਹੜਾ ਦਲ ਜਿੱਤ ਜਾਂਦਾ, ਉਸਨੂੰ ਦਸਮ-ਪਾਤਸ਼ਾਹ ਸਿਰੋਪਾ ਬਖਸ਼ਦੇ ਸਨ।

ਅਫਸੋਸ ਹੈ ਕਿ ਗੁਰੂ ਸਾਹਿਬਾਂ ਦੁਆਰਾ ਹੋਲਾ ਮਹੱਲਾ ਦੇ ਨਾਮ ਹੇਠ ਸਦਾ ਲਈ ਕਾਇਮ ਕੀਤੇ ਅਤੇ ਅਰੰਭੇ ਇਸ ਮਹਾਨ ਕੌਮੀ ਕਾਰਜ ਦੀ ਮਹੱਤਤਾ ਨੂੰ ਅਸੀਂ ਸਮਝ ਨਹੀਂ ਸਕੇ ਅਤੇ ਇਸ ਮਹਾਨ ਰਵਾਇਤ ਨੂੰ ਛੁਟਿਆ ਕੇ ਪੇਸ਼ ਕਰਦੇ ਆ ਰਹੇ ਹਾਂ।

ਹੋਲਾ ਮਹੱਲਾ ਤਾਂ ਸ਼ਸਤਰ ਵਿਦਿਆ ਅਤੇ ਯੁੱਧ ਕਲਾ ਦਾ ਪ੍ਰਦਰਸ਼ਨ ਹੈ, ਸਾਲ ਭਰ ਇਸ ਖੇਤਰ ਵਿਚ ਪ੍ਰਾਪਤ ਕਰ ਲਈ ਗਈ ਯੋਗਤਾ ਅਤੇ ਨਿਪੁੰਨਤਾ ਦਾ ਪ੍ਰਦਰਸ਼ਨ ਹੈ। ਇਸ ਮਹਾਨ ਯਤਨ ਨੂੰ ਬਣਾਉਟੀ ਕਹਿ ਦੇਣਾ ਕਤਈ ਉਚਿਤ ਨਹੀਂ।

*✍ ਅਮਰਜੀਤ ਸਿੰਘ 'ਸੀਤਲ', ਜਬਲਪੁਰ*

## *ਸਹੀ ਜਾਣਕਾਰੀ ਦਾ ਸਿੱਟਾ*

ਕੀਰਤਨ ਦਰਬਾਰ ਸਮਾਗਮ ਤੇ ਜਾਦੇ ਸਮੇਂ ਰਿਕਸ਼ੇ ਵਾਲੇ ਨੂੰ ਪੁਛਿਆ ਕਿ ਕੁਝ ਲੋਕ ਚੋਰੀ ਕਰਨ ਤੋਂ ਪਹਿਲਾ ਮੂਰਤੀਆ ਅੱਗੇ ਅਰਦਾਸ ਕਰਦੇ ਹਨ ਕਿ ਉਹ ਬਣਦਾ ਹਿੱਸਾ ਉੱਥੇ ਚੜ੍ਹਾਉਣਗੇ। ਚੋਰੀ ਕਰਨ ਵਾਲਾ ਅਰਦਾਸ ਵਿੱਚ ਮੂਰਤੀ ਤੋਂ ਆਪਣੀ ਮਦਦ ਮੰਗਦਾ ਹੈ, ਕੀ ਦੇਵੀ ਦੇਵਤੇ ਸੱਚੀ ਹੀ ਮਦਦ ਕਰਦੇ ਹਨ ? ਉਸਨੂੰ ਸਮਝਾਇਆ ਕਿ ਸਿੱਖ ਧਰਮ ਅਜਿਹੇ ਪਾਖੰਡਾ ਵਿੱਚ ਵਿਸ਼ਵਾਸ ਨਹੀਂ ਰੱਖਦਾ। ਦੇਵੀ-ਦੇਵਤੇ ਕੋਈ ਮਦਦ ਨਹੀ ਕਰ ਸਕਦੇ, ਇਹੀ ਕਾਰਨ ਹੈ ਕਿ ਹਜ਼ਾਰਾ ਚੋਰ ਜੇਲ੍ਹਾ ਭੁਗਤ ਰਹੇ ਹਨ।

ਰਿਕਸ਼ੇ ਵਾਲਾ ਆਪਣੀ ਗੱਲ ਜਾਰੀ ਰੱਖਦਾ ਕਹਿੰਦਾ ਗਿਆ ਕਿ ਉਹ ਹਰ ਰੋਜ਼ ਦੋ ਵਾਰ ਸੁਖਮਨੀ ਸਾਹਿਬ ਦਾ ਪਾਠ ਕਰਦਾ ਹੈ। ਉਸਨੇ ਭਾਵੇਂ ਕੇਸ ਨਹੀ ਰੱਖੇ ਪਰ ਮਨ ਸਿੱਖ ਹੀ ਹੈ। ਕੇਸ ਸੰਭਾਲੇ ਨਹੀਂ ਜਾਦੇ, ਮਨੁੱਖ ਤਾ ਜੰਮਦਾ ਹੀ ਮੋਨਾ ਹੈ।

ਅਸੀ ਉਸਨੂੰ ਸਮਝਾਇਆ ਕਿ ਵਾਲ ਜਾ ਦੰਦ ਜੰਮਣ ਵੇਲੇ ਨਹੀ ਹੁੰਦੇ ਅਤੇ ਸਮਾ ਪਾ ਕੇ ਵਾਲ ਤੇ ਦੰਦ ਆਪਣੇ ਆਪ ਵੱਡੇ ਹੋ ਜਾਦੇ ਹਨ, ਕੀ ਦੰਦ ਪੁੱਟ ਦਿੱਤੇ ਜਾਦੇ ਹਨ ? ਇਸੇ ਤਰ੍ਹਾਂ ਫਸਲ ਬੀਜ ਤੋਂ ਪੈਦਾ ਹੋ ਕੇ ਵੱਧਦੀ ਫੁੱਲਦੀ ਹੈ ਤੇ ਸਿੱਟਾ ਲੱਗਦਾ ਹੈ। ਇਸੇ ਤਰ੍ਹਾਂ ਕੁਦਰਤ ਦੀ ਦੇਣ 'ਵਾਲ' ਸਰੀਰ ਤੇ ਸਾਬਤ ਹੀ ਰਹਿਣੇ ਚਾਹੀਦੇ ਹਨ ਜੋ ਸਿੱਖ ਲਈ ਜਰੂਰੀ ਹਨ ਅਤੇ ਰਹਿਤ ਵਿੱਚ ਸ਼ਾਮਲ ਹਨ। ਉਸਨੂੰ ਸੁਖਮਨੀ ਸਾਹਿਬ ਸਟੀਕ ਵੀ ਦਿੱਤਾ।

ਉਸਨੇ ਕੇਸ ਰੱਖਣ ਅਤੇ ਅੰਮ੍ਰਿਤ ਛੱਕ ਕੇ ਸਿੱਖੀ ਧਾਰਨ ਦਾ ਪੂਰਾ ਭਰੋਸਾ ਬੜੀ ਖੁਸ਼ੀ ਨਾਲ ਦਿਤਾ। ਮਿਸ਼ਨਰੀ ਕਾਲਜ ਨਾਲ ਸੰਪਰਕ ਬਣਾਈ ਰੱਖਣ ਲਈ ਵੀ ਉਹ ਮੰਨ ਗਿਆਂ ਪਰ ਮਨ ਤੋਂ ਉਹ ਦੁੱਖੀ ਜਾਪਦਾ ਸੀ ਕਿਉਂਕਿ ਉਸਨੂੰ ਸਿੱਖ ਧਰਮ ਬਾਰੇ ਜਾਣਕਾਰੀ ਅੱਜ ਤੱਕ ਪਹਿਲਾ ਕਿਸੇ ਨੇ ਨਹੀ ਦਿੱਤੀ ਸੀ।

*— ਮਨਜੀਤ ਸਿੰਘ ਚਣਕੋਆ , ਨਵਾਂ ਸ਼ਹਿਰ*

## *ਅੰਮ੍ਰਿਤ ਤੇ ਕੁਰਹਿਤਾਂ*

ਦਸਮੇਸ ਪਿਤਾ ਜੀ ਵਲੋਂ ਬਖਸੇ ਖੰਡੇ ਬਾਟੇ ਦਾ ਅੰਮ੍ਰਿਤ ਅਸੀ ਗੁਰੂ ਗਰੰਥ ਸਾਹਿਬ ਜੀ ਦੀ ਹਜੂਰੀ ਵਿੱਚ, ਪੰਜਾ ਪਿਆਰਿਆ ਤੋਂ ਪ੍ਰਾਪਤ ਕਰਦੇ ਹਾ ਅਤੇ ਸਿੱਖ ਧਰਮ ਦੀ ਮੁਢਲੀ ਮੈਂਬਰੀ ਹਾਸਲ ਕਰਕੇ, ਗੁਰੂ ਵਾਲੇ ਬਣਦੇ ਹਾਂ। ਅੰਮ੍ਰਿਤ ਛਕਣ ਸਮੇਂ ਹੀ ਅਸੀਂ ਗੁਰ-ਮਰਯਾਦਾ ਅਨੁਸਾਰ ਆਪਣਾ ਜੀਵਨ ਢਾਲਣ ਤੇ ਜੀਉਣ ਦਾ ਪ੍ਰਣ ਕਰਦੇ ਹਾਂ। ਇਹ ਪ੍ਰਣ ਸਾਰੀ ਜਿੰਦਗੀ ਲਈ ਹੁੰਦਾ ਹੈ। ਪੰਜਾ ਪਿਆਰਿਆ ਵਲੋਂ ਸਿੱਖ ਨੂੰ ਚਾਰ-ਬੱਜਰ ਕੁਰਹਿਤਾਂ ਤੋਂ ਵੀ ਬਚਣ ਲਈ ਆਦੇਸ਼ ਕੀਤਾ ਜਾਂਦਾ ਹੈ। ਜੇ ਇਨ੍ਹਾਂ ਕੁਰਹਿਤਾ 'ਚੋ ਇੱਕ ਵੀ ਹੋ ਜਾਵੇ ਤਾਂ ਸਿੱਖ, ਸਿੱਖ ਨਹੀਂ ਰਹਿੰਦਾ। ਉਸਨੂੰ ਦੁਬਾਰਾ ਅੰਮ੍ਰਿਤ ਛੱਕਣਾ ਪੈਂਦਾ ਹੈ।

ਪਰ ਕੁਝ ਗੁਰਮਤਿ ਤੋਂ ਅਨਜਾਣ ਲੋਕ ਜਾਣੇ-ਅਨਜਾਣੇ ਅੰਮ੍ਰਿਤ ਦੀ ਬੇਅਦਬੀ ਕਰ ਰਹੇ ਹਨ। ਅੰਮ੍ਰਿਤ ਛਕ ਕੇ ਕ੍ਰਿਪਾਨ ਕਿੱਲੀ ਤੇ ਟੰਗ ਦਿੰਦੇ ਹਨ। ਪੁੱਛਣ ਤੇ ਕਹਿੰਦੇ ਹਨ ਕਿ ਕ੍ਰਿਪਾਨ ਪਾ ਕੇ ਗਰਮੀ ਲੱਗਦੀ ਹੈ। ਕਿਤਨੀ ਬੇਹੁਦਾ ਢੁੱਚਰ ਹੈ ? ਇਕ ਲੜਕੀ ਨੇ ਇਸੇ ਤਰ੍ਹਾ ਕ੍ਰਿਪਾਨ ਉਤਾਰ ਦਿੱਤੀ ਤੇ ਬਾਦ ਵਿੱਚ ਉਸਦੀ ਮੰਗਣੀ ਕਿਸੇ ਬੇਅੰਮ੍ਰਿਤੀਏ ਨਾਲ ਕਰ ਦਿੱਤੀ ਗਈ। ਉਸ ਲੜਕੀ ਦੀ ਸੱਸ ਨੇ, ਇਹ ਜਾਣਦਿਆ ਕਿ ਉਸਨੇ ਅੰਮ੍ਰਿਤ-ਪਾਨ ਕੀਤਾ ਹੋਇਆ ਹੈ, ਉਸ ਲੜਕੀ ਦੇ ਬਾਹਵਾਂ ਉੱਤੋਂ ਵਾਲ ਸਾਫ ਕਰਵਾ ਦਿੱਤੇ ਕਿਉਂਕਿ ਉਸਨੂੰ ਚੰਗੇ ਨਹੀ ਸਨ ਲੱਗਦੇ। ਮੇਰੇ ਕਹਿਣ ਤੇ ਕਿ ਇਹ ਤਾ ਅੰਮ੍ਰਿਤ ਦੀ ਬੇਅਦਬੀ ਹੈ, ਉਸਨੇ ਜਵਾਬ ਦਿੱਤਾ ਕਿ ਕ੍ਰਿਪਾਨ ਉਤਾਰਨ ਨਾਲ ਹੀ ਅੰਮ੍ਰਿਤ ਖੰਡਤ ਹੋ ਗਿਆ ਸੀ ਤੇ ਉਹ ਹੁਣ ਦਵੇ ਅੰਮ੍ਰਿਤ ਛੱਕ ਲੈਣਗੇ। ਮੇਰੇ ਕਹਿਣ ਦ ਭਾਵ ਸੀ ਕਿ ਸਾਧਾਰਨ ਭੁੱਲਾ ਹੋਣ ਨਾਲ ਅੰਮ੍ਰਿਤ ਖੰਡਤ ਨਹੀਂ ਹੁੰਦਾ, ਕ੍ਰਿਪਾਨ ਦੁਬਾਰਾ ਅਰਦਾਸ ਕਰਕੇ ਪਾਈ ਜਾ ਸਕਦੀ ਹੈ। ਪਰ ਉਸ ਲੜਕੀ ਨੇ ਆਪਣੀ ਸੱਸ ਦੇ ਕਹਿਣ ਤੇ ਬਾਹਾ ਤੋਂ ਵਾਲ ਉਤਾਰ ਕੇ ਇਕ ਬੱਜਰ ਕੁਰਹਿਤ ਕੀਤੀ ਹੈ, ਉਹ ਗੁਰੂ ਵਲੋਂ ਟੁੱਟ ਚੁੱਕੀ ਹੈ। ਗੁਰੂ ਤੇ ਉਸ ਵਿਚਾਲੇ ਤ੍ਰੇੜ ਪੈ ਚੁੱਕੀ ਹੈ। ਹੁਣ ਉਸ ਲੜਕੀ ਨੂੰ ਦੁਬਾਰਾ ਅੰਮ੍ਰਿਤ ਛਕਣਾ ਪਿਆ।

ਅੰਮ੍ਰਿਤ ਦੀ ਬੇਅਦਬੀ ਕਰਕੇ ਅਸੀਂ ਗੁਰੂ ਤੇ ਸੰਗਤ ਤੋਂ ਟੁੱਟ ਜਾਦੇ ਹਾ। ਵਾਰ ਵਾਰ ਸਾਨੂੰ ਟੁੱਟਣਾ ਨਹੀਂ ਚਾਹੀਦਾ। ਸਾਨੂੰ ਚਾਹੀਦਾ ਹੈ ਕਿ ਅੰਮ੍ਰਿਤ ਇਕ ਵਾਰ ਛਕੀਏ ਤੇ ਜਿੰਦਗੀ ਦੇ ਅੰਤ ਤੱਕ ਨਿਭਾਉਂਦੇ ਰਹੀਏ ਅਤੇ ਉਸ ਅਕਾਲਪੁਰਖ ਦਾ ਪੱਲਾ ਫੜ ਕੇ ਰੱਖੀਏ।

ਕਕਾਰਾਂ ਦੀ ਮਹਾਨਤਾ ਬਾਰੇ ਵੀ ਸਾਨੂੰ ਜਾਣਕਾਰੀ ਹੋਣੀ ਚਾਹੀਦੀ ਹੈ। ਸਾਡੇ ਸਾਰੇ ਕਕਾਰ ਹਰ ਸਮੇਂ ਅੰਗ-ਸੰਗ ਰਹਿਣੇ ਚਾਹੀਦੇ ਹਨ ਤਾਂ ਕਿ ਅਸੀਂ ਆਪਣਾ ਸਿੱਖੀ ਸਿਦਕ ਨਿਭਾ ਸਕੀਏ। ਕਕਾਰ ਦੱਸੀ ਰਹਿਤ ਵਾਲੇ ਹੋਣੇ ਚਾਹੀਦੇ ਹਨ ਅਤੇ ਦੱਸੀ ਰਹਿਤ-ਮਰਯਾਦਾ ਅਨੁਸਾਰ ਹੀ ਪਹਿਨਣੇ ਚਾਹੀਦੇ ਹਨ। ਗਲ ਵਿੱਚ ਪਾਈ ਹੋਈ ਨਿੱਕੀ ਜਿਹੀ ਕ੍ਰਿਪਾਨ ਨੂੰ ਅਸੀਂ ਕਕਾਰ ਨਹੀਂ ਕਹਿ ਸਕਦੇ। ਇਸੇ ਤਰ੍ਹਾਂ ਰਬੜ ਦਾ ਕੜਾ ਕਕਾਰ ਨਹੀ ਅਖਵਾ ਸਕਦਾ।

ਸਾਨੂੰ ਸਿੱਖ ਧਰਮ ਦੀ ਚੜ੍ਹਦੀ ਕਲਾ ਲਈ, ਸਰਬੱਤ ਦਾ ਭਲਾ ਕਰਦੇ ਹੋਏ, ਇਕ ਅਕਾਲ ਪੁਰਖ ਨਾਲ ਜੁੜਨਾ ਚਾਹੀਦਾ ਹੈ। ਆਮ ਅਨਜਾਣ ਸੰਗਤਾਂ ਨੂੰ ਲਿਟਰੇਚਰ ਦੇ ਕੇ ਪ੍ਰੇਰਣਾ ਕੀਤੀ ਜਾਵੇ ਤਾਂ ਕਿ ਉਹ ਅੰਮ੍ਰਿਤ ਦੀ ਮਹਾਨਤਾ ਨੂੰ ਸਮਝ ਸਕਣ ਅਤੇ ਪੰਥ ਦੀ ਚੜ੍ਹਦੀ ਕਲਾ ਹੋਵੇ।

*—ਬੀਬੀ ਚੰਦਰਪਾਲ ਕੌਰ, ਨੀਲੋਖੇੜੀ*

## ਸਵਾਲ ? ਜਵਾਬ

**ਸਵਾਲ—ਇਨ੍ਹਾਂ ਤੁੱਕਾਂ ਦੇ ਅਰਥ ਦਸੋ ? ਕੀ ਇਹ ਗੁਰੂ ਗੋਬਿੰਦ ਸਿੰਘ ਜੀ ਬਾਰੇ ਹਨ, ਅਬਿਚਲ ਨਗਰ ਕਿਥੇ ਹੈ ?**

**ਅਬਿਚਲ ਨਗਰੁ ਗੋਬਿੰਦ ਗੁਰੂ ਕਾ,**
**ਨਾਮੁ ਜਪਤ ਸੁਖੁ ਪਾਇਆ ਰਾਮ॥**
**ਮਨ ਇਛੇ ਸੇਈ ਫਲ ਪਾਏ,**
**ਕਰਤੈ ਆਪਿ ਵਸਾਇਆ ਰਾਮ॥**

ਸ: ਹਰਦੀਪ ਸਿੰਘ, ਦਿੱਲੀ

**ਜਵਾਬ**—ਇਹ ਤੁੱਕਾਂ ਸਾਹਿਬ ਸ੍ਰੀ ਗੁਰੂ ਅਰਜੁਨ ਸਾਹਿਬ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ। ਇਹ ਸ਼ਬਦ ਦੀਆਂ ਪਹਿਲੀਆਂ ਤੁੱਕਾਂ ਹਨ ਅਤੇ ਸੂਹੀ ਰਾਗ ਵਿੱਚ, ਪੰਨਾ ੭੮੩ ਤੇ ਦਰਜ ਹਨ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ (ਜਨਮ) ਤੋਂ ਬਹੁਤ ਪਹਿਲਾਂ ਉਚਾਰਨ ਕੀਤੀਆਂ ਗਈਆਂ ਸਨ, ਇਸ ਲਈ ਇਨ੍ਹਾਂ ਦਾ ਸੰਬੰਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਨਹੀਂ ਹੈ। ਇਨ੍ਹਾਂ ਵਿੱਚ ਆਤਮਕ ਅਨੰਦ ਅਤੇ ਪ੍ਰਭੂ ਦੇ ਨਾਮ ਸਿਮਰਨ ਦੀ ਗੱਲ ਕੀਤੀ ਗਈ ਹੈ। ਇਨ੍ਹਾਂ ਦੇ ਅਰਥ ਇਸ ਪ੍ਰਕਾਰ ਹਨ :

**ਪਦ ਅਰਥ** : **ਅਬਿਚਲ** = ਕਦੇ ਨਾਸ਼ ਨਾ ਹੋਣ ਵਾਲੇ ਪਰਮਾਤਮਾ ਦਾ ਨਗਰ = ਸ਼ਹਿਰ, ਟਿਕਾਣਾ, ਨਿਵਾਸ ਦੀ ਥਾਂ। **ਗੁਰੂ** = ਸਭ ਤੋਂ ਵੱਡਾ। **ਗੋਬਿੰਦ** = ਧਰਤੀ ਦਾ ਮਾਲਕ ਤੇ ਪਾਲਣ ਵਾਲਾ, ਵਾਹਿਗੁਰੂ। **ਸੁਖੁ** = ਆਤਮਕ ਆਨੰਦ।

**ਅਰਥ** : ਉਨ੍ਹਾਂ ਮਨੁੱਖਾਂ ਦਾ ਸਰੀਰ ਕਦੇ ਵੀ ਨਾਸ ਨਾ ਹੋਣ ਵਾਲੇ ਪਰਮਾਤਮਾ ਦੇ ਰਹਿਣ ਦਾ ਅਸਥਾਨ (ਸ਼ਹਿਰ) ਬਣ ਗਿਆ ਹੈ, ਜਿਨ੍ਹਾਂ ਨੇ (ਗੁਰੂ ਦੀ ਸ਼ਰਨ ਪੈ ਕੇ) ਸਭ ਤੋਂ ਵੱਡੇ ਪਰਮਾਤਮਾ ਦਾ ਨਾਮ ਜਪਦਿਆਂ ਆਤਮਕ ਆਨੰਦ ਪ੍ਰਾਪਤ ਕੀਤਾ ਹੈ। ਪ੍ਰਭੂ ਨੇ ਉਨ੍ਹਾਂ ਦੇ ਸਰੀਰ ਰੂਪੀ ਸ਼ਹਿਰ ਨੂੰ ਆਪ ਵਸਾ ਦਿੱਤਾ ਹੈ (ਭਾਵ, ਆਪਣੇ ਵਸਣ ਲਈ ਤਿਆਰ ਕਰ ਲਿਆ ਹੈ) ; ਉਨ੍ਹਾਂ ਮਨੁੱਖਾਂ ਨੇ ਸਦਾ ਹੀ ਮਨ-ਮੰਗੀਆਂ ਮੁਰਾਦਾਂ ਪ੍ਰਾਪਤ ਕੀਤੀਆਂ ਹਨ।

**ਸਵਾਲ—ਗੁਰੂ ਗਰੰਥ ਸਾਹਿਬ ਜੀ ਵਿੱਚ ਦਸਵੇਂ ਪਾਤਸ਼ਾਹ ਦੀ ਬਾਣੀ ਦਰਜ ਕਿਉਂ ਨਹੀਂ ?**

ਸ: ਮਿਹਰ ਸਿੰਘ, ਲੁਧਿਆਣਾ

**ਜਵਾਬ**—ਗੁਰੂ ਗੋਬਿੰਦ ਸਿੰਘ ਜੀ ਨੇ ਸੰਨ-੧੭੦੮ ਵਿੱਚ ਨਾਦੇੜ ਵਿਖੇ ਗੁਰੂ ਗਰੰਥ ਜੀ ਨੂੰ ਗੁਰਿਆਈ ਬਖ਼ਸ਼ੀ। ਇਸ ਤੋਂ ਪਹਿਲਾਂ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਪਾਸੋਂ ਇਸ '**ਦਮਦਮੀ ਬੀੜ**' ਦੇ ਉਤਾਰੇ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਕਰਵਾ ਕੇ ਹੋਰ ਥਾਵਾਂ ਤੇ ਭੇਜੇ। ਇਸ ਗਰੰਥ ਵਿੱਚ ਗੁਰੂ ਸਾਹਿਬ ਬਾਣੀ ਦਰਜ ਕਰ ਸਕਦੇ ਸਨ ਪਰ ਉਨ੍ਹਾਂ ਨੇ ਆਪਣੀ ਬਾਣੀ ਦਰਜ ਨਹੀਂ ਕੀਤੀ। ਸੋ ਇਸ ਬਾਰੇ ਉਹ ਆਪ ਹੀ ਜਾਣਦੇ ਹਨ।

**ਸਵਾਲ—ਕੀ 'ਸਮੁੱਚੀ ਕੌਮ ਅੰਮ੍ਰਿਤਧਾਰੀ' ਤੋਂ ਭਾਵ ਭੇਡਾਂ ਰੰਗਣੀਆਂ ਜਾਂ ਖੋਤੇ ਤੇ ਸ਼ੇਰ ਦੀ ਖੱਲ ਪਾਉਣੀ ਨਹੀਂ ਹੈ ?**

ਸ੍ਰ. ਬਲਜਿੰਦਰ ਸਿੰਘ, ਪਿੰਡ-ਬੁਰਜ (ਅੰਮ੍ਰਿਤਸਰ)

**ਜਵਾਬ**—'ਅੰਮ੍ਰਿਤ' ਇਕ ਪ੍ਰਣ ਹੈ ਅਤੇ ਸਿੱਖੀ ਵਿੱਚ ਪ੍ਰਵੇਸ਼ ਕਰਨ ਲਈ ਮੁਢਲੀ ਸ਼ਰਤ ਹੈ। ਅੰਮ੍ਰਿਤ ਛੱਕਣ ਤੋਂ ਬਿਨਾਂ ਸਿੱਖ ਹੋ ਹੀ ਨਹੀਂ ਸਕਦਾ। ਇਸ ਲਈ ਹਰ 'ਸਿੱਖ' ਕਹਾਉਣ ਵਾਲੇ ਨੂੰ ਅੰਮ੍ਰਿਤ ਜ਼ਰੂਰ ਛਕਣਾ ਚਾਹੀਦਾ ਹੈ। ਇਸੇ ਲਈ ਹੀ ਸਮੁੱਚੀ ਕੌਮ ਨੂੰ ਅੰਮ੍ਰਿਤਧਾਰੀ ਬਣਾਉਣ ਦਾ ਟੀਚਾ ਕੌਮੀ ਤੌਰ ਤੇ ਮਿਥਿਆ ਗਿਆ ਹੈ। ਦੁਖ ਇਸ ਗੱਲ ਦਾ ਹੈ ਕਿ ਇਸ ਪਾਸੇ ਵੱਲ ਲੁੜੀਂਦਾ ਧਿਆਨ ਨਹੀਂ ਦਿੱਤਾ ਗਿਆ।

ਅੰਮ੍ਰਿਤ ਛਕਣਾ ਸਿੱਖੀ-ਮਾਰਗ ਦੀ ਪਹਿਲੀ ਪਉੜੀ ਹੈ। ਜਿਹੜੇ ਮਨੁੱਖ ਸਤਿਗੁਰੂ ਪ੍ਰਤਿ ਸੱਚੀ ਸ਼ਰਧਾ ਤੇ ਪ੍ਰੇਮ ਰੱਖਕੇ ਇਸ ਮਾਰਗ ਤੇ ਚੱਲਣਾ ਆਰੰਭ ਕਰਦੇ ਹਨ, ਸਤਿਗੁਰੂ ਜੀ ਉਨ੍ਹਾਂ ਨੂੰ ਆਪ ਮੰਜ਼ਿਲ ਤੇ ਪਹੁੰਚਾ ਦਿੰਦੇ ਹਨ। ਜੀਵਨ ਦੇ ਹਰ ਪੜਾਅ ਤੇ ਸਤਿਗੁਰੂ ਦੀ ਸਿਖਿਆ ਸਿੱਖ ਦੀ ਅਗਵਾਈ ਕਰਦੀ ਹੈ ਅਤੇ ਅਕਾਲ ਪੁਰਖ ਉਸ ਦੀ ਹਰ ਬਿਪਤਾ-ਦੁੱਖ ਸਮੇਂ ਸਹਾਇਤਾ ਕਰਦੇ ਹਨ।

**ਸਵਾਲ—ਧਰੇ ਕੇਸ ਪਾਹੁਲ ਬਿਨਾ,**
**ਭੇਖੀ ਮੂੜਾ ਸਿੱਖ॥**
**ਮੇਰਾ ਦਰਸ਼ਨ ਨਾਹਿ ਤਿਸੁ,**
**ਪਾਪੀ ਤਿਆਗੇ ਭਿੱਖ॥**

**ਇਹ ਤੁਕਾਂ ਕਿਹੜੇ ਗੁਰੂ ਦੀਆਂ ਉਚਾਰਨ ਕੀਤੀਆਂ ਤੇ ਕਿਸ ਗ੍ਰੰਥ ਵਿੱਚੋਂ ਹਨ ?**

ਸ੍ਰ. ਸਵਰਨ ਸਿੰਘ, ਰੁੜਕੀ (ਯੂ. ਪੀ.)

**ਜਵਾਬ**—ਇਨ੍ਹਾਂ ਤੁਕਾਂ ਵਿਚਲਾ ਉਪਦੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੈ, ਅਤੇ ਇਹ ਤੁਕਾਂ ''ਭਾਈ ਸਾਹਿਬ ਸਿੰਘ'' ਜੀ ਦੇ ਰਹਿਤਨਾਮੇ ਵਿੱਚੋਂ ਹਨ।

**ਸਵਾਲ—ਗੁਰਦੁਆਰਿਆਂ ਵਿੱਚ ਸਰੋਵਰ ਦੀ ਕੀ ਮਹੱਤਤਾ ਹੈ ? ਕੀ ਇਹ ਜ਼ਰੂਰੀ ਹਨ ?**

ਸ: ਰਮਨੀਕ ਸਿੰਘ, ਪਟਿਆਲਾ

**ਜਵਾਬ**—ਗੁਰਦਵਾਰਿਆਂ ਵਿੱਚ ਸਰੋਵਰ ਆਮ ਲੋਕਾਂ

ਵਿੱਚੋਂ ਜਾਤ-ਪਾਤ, ਛੂਤ-ਛਾਤ ਊਚ-ਨੀਚ ਅਤੇ ਅਮੀਰ-ਗਰੀਬ ਦੇ ਅੰਤਰ ਨੂੰ ਮਿਟਾਉਣ ਲਈ ਬਣਾਏ ਗਏ ਸਨ। ਭਾਰਤ ਵਿੱਚ ਵੱਖ-ਵੱਖ ਜਾਤਾਂ, ਨਸਲਾ, ਧਰਮਾਂ ਦੇ ਲੋਕ ਇਕ ਦੂਜੇ ਤੋਂ ਬਹੁਤ ਨਫ਼ਰਤ ਕਰਦੇ ਸਨ। ਜਿਨ੍ਹਾਂ ਲੋਕਾਂ ਨੇ ਸਿੱਖ-ਧਰਮ ਨੂੰ ਅਪਣਾ ਲਿਆ ਤੇ ਸਾਰੇ ਇਕੋ ਹੀ ਸਰੋਵਰ ਵਿੱਚ ਇਸ਼ਨਾਨ ਕਰਨ ਲੱਗੇ ਤਾਂ ਉਹਨਾਂ ਵਿੱਚੋਂ ਹਰ ਪ੍ਰਕਾਰ ਦੇ ਭਿੰਨ ਭੇਦ ਮਿਟ ਗਏ। ਉਹ ਜੋ ਪਹਿਲਾਂ ਆਪਸ ਵਿੱਚ ਲੜਦੇ ਸਨ, ਭਾਈ-ਭਾਈ ਬਣ ਗਏ। ਸਰੋਵਰ ਬਣਾਉਣ ਦਾ ਦੂਜਾ ਮਕਸਦ ਸੰਗਤਾਂ ਲਈ ਪਾਣੀ ਦੀ ਲੋੜ ਨੂੰ ਪੂਰਾ ਕਰਨਾ ਸੀ।

**ਸਵਾਲ—ਕਈ ਡੇਰਿਆਂ/ਗੁਰਦੁਆਰਿਆਂ ਵਿੱਚ ਅਖੰਡ ਪਾਠਾਂ ਦੀ ਲੜੀ ਸਮੇਂ ਕਈ ਸ਼ਰਧਾਲੂ ਡਰਾ-ਫ਼ਟ/ਮਨੀਆਰਡਰ ਰਾਹੀਂ ਰਕਮ ਭੇਜ ਕੇ ਸੰਤੁਸ਼ਟ ਹੋ ਜਾਂਦੇ ਹਨ। ਕੀ ਪਾਠ ਸੁਣੇ ਜਾਂ ਅਮਲ ਕੀਤੇ ਬਿਨਾਂ ਕੋਈ ਪੁੰਨ-ਕਰਮ ਸਮਝਿਆ ਜਾ ਸਕਦਾ ਹੈ ?**

ਪ੍ਰਿੰਸੀਪਲ ਹਰਜਿੰਦਰ ਕੌਰ, ਜਲਾਲਾਬਾਦ (ਫਿਰੋਜ਼ਪੁਰ)

**ਜਵਾਬ**—ਅਖੰਡ ਪਾਠ ਜਾਂ ਸਹਿਜ ਪਾਠ ਬਾਣੀ ਪੜ੍ਹਨ ਤੇ ਸੁਣਨ ਲਈ ਹੀ ਕੀਤੇ ਜਾਂਦੇ ਹਨ ਤਾਂ ਕਿ ਗੁਰੂ ਸਾਹਿਬ ਦੇ ਹੁਕਮਾਂ ਮੁਤਾਬਕ ਅਸੀਂ ਆਪਣਾ ਜੀਵਨ-ਢੰਗ ਬਣਾ ਸਕੀਏ ਅਤੇ ਸਰਬੱਤ ਦੇ ਭਲੇ ਲਈ ਕੰਮ ਕਰ ਸਕੀਏ। ਮਾਇਆ ਭੇਜ ਕੇ ਕਰਵਾਏ ਜਾਂਦੇ ਅਖੰਡ ਪਾਠਾਂ ਨਾਲ ਆਤਮਿਕ ਤੌਰ ਕੇ ਕੋਈ ਲਾਭ ਨਹੀਂ ਹੁੰਦਾ। ਬਾਣੀ ਪੜ੍ਹਕੇ ਅਤੇ ਵੀਚਾਰ ਕਰਕੇ ਅਮਲ ਵਿੱਚ ਲਿਆਉਣਾ ਜ਼ਰੂਰੀ ਹੈ।

**ਸਵਾਲ—ਹਰ ਰੋਜ਼ ਗੁਰਬਾਣੀ, ਪਾਠ ਕਰਨ ਨਾਲ ਯਾਦ ਹੋ ਜਾਂਦੀ ਹੈ। ਕਈ ਵਾਰ ਪਾਠ ਸੁੱਤੇ-ਸਿਧ ਹੀ ਹੋ ਜਾਂਦਾ ਹੈ। ਇਹੀ ਪਤਾ ਲਗਦਾ ਹੈ ਕਿ ਪਾਠ ਸੰਪੂਰਨ ਹੋ ਗਿਆ ਹੈ। ਸੁਰਤੀ ਹੋਰ ਪਾਸੇ ਹੁੰਦੀ ਹੈ। ਕੀ ਇਸ ਦਾ ਫਲ ਮਿਲੇਗਾ ? ਜੇ ਪਾਠ ਕਰਨ ਦੀ ਥਾਂ ਕਿਸੇ ਸੁਘੜ ਵਿਦਵਾਨ ਦਾ ਟੀਕਾ ਪੜ੍ਹ ਲਿਆਂ ਜਾਵੇ ਤਾਂ ਕੀ ਬਾਣੀ ਦੇ ਬਰਾਬਰ ਪੁੰਨ ਮਿਲੇਗਾ ?**

ਇੱਕ ਪਾਠਕ, ਦਿੱਲੀ

**ਜਵਾਬ**—ਗੁਰਮਤਿ ਵਿੱਚ 'ਪੁੰਨ' ਜਾਂ 'ਫਲ' ਪ੍ਰਾਪਤ ਕਰਨ ਲਈ ਕੀਤੇ ਕਰਮ ਪ੍ਰਵਾਨ ਨਹੀਂ। ਕਰਮ ਕਰਨਾ ਸਾਡਾ ਫਰਜ ਹੈ, ਫਲ ਦੇਣਾ ਜਾਂ ਨਾ ਦੇਣਾ, ਅਕਾਲ ਪੁਰਖ ਦੀ ਮਿਹਰ ਤੇ ਨਿਰਭਰ ਕਰਦਾ ਹੈ।

ਗੁਰਬਾਣੀ ਕੰਠ ਕਰਨਾ ਵੀ ਜ਼ਰੂਰੀ ਹੈ। ਬਾਣੀ ਵੱਧ ਤੋਂ ਵੱਧ ਕੰਠ ਕੀਤੀ ਜਾਵੇ, ਲਾਭਦਾਇਕ ਹੈ। ਗੁਰਬਾਣੀ ਦਾ ਪਾਠ ਵੀ ਅਤੀ ਜ਼ਰੂਰੀ ਹੈ ਪਰ ਜੇ ਪਾਠ ਸਹਿਜ ਨਾਲ, ਪ੍ਰਭੂ ਨਾਲ ਸੁਰਤੀ ਜੋੜ ਕੇ ਅਤੇ ਅਰਥ ਭਾਵ ਸਮਝ ਕੇ ਕੀਤਾ ਜਾਵੇ ਤਾਂ ਇਹ ਅਨੰਦਮਈ ਹੋਵੇਗਾ। ਗੁਰਬਾਣੀ ਦਾ ਪਾਠ ਛੱਡ ਕੇ ਟੀਕਾ ਪੜ੍ਹਨਾ ਠੀਕ ਨਹੀਂ ਹੈ। ਗੁਰਬਾਣੀ ਦੇ ਅਰਥ-ਭਾਵ ਟੀਕੇ ਰਾਹੀਂ ਸਮਝ ਕੇ ਪਾਠ ਕੀਤਾ ਜਾਵੇ। ਇਸ ਨਾਲ ਪਰਮਾਤਮਾ ਨਾਲ ਲਿਵ ਜੁੜੇਗੀ ਤੇ ਅਨੰਦ ਆਵੇਗਾ। ਸਿੱਖ ਰਹਿਤ ਮਰਯਾਦਾ ਅਨੁਸਾਰ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਹਰ ਰੋਜ਼ ਕਰਨਾ ਅਤੀ ਜ਼ਰੂਰੀ ਹੈ। ਹੋਰ ਬਾਣੀਆਂ ਬਾਦ ਵਿੱਚ ਪੜ੍ਹੀਆਂ ਜਾਣ।

**ਸਵਾਲ—'ਸਿੱਖ ਫੁਲਵਾੜੀ' ਦੇ ਸਤੰਬਰ ੯੭ ਵਿੱਚ ਲੇਖਕ ਨੇ ਆਪਣੇ ਲੇਖ 'ਕੋਊ ਮ੍ਰਿਤਾਨ ਕੋ ਪੂਜਨ ਧਾਇਓ' ਵਿੱਚ ਸਰਾਧ ਨਾ ਮਨਾਉਣ ਤੇ ਜ਼ੋਰ ਦਿੱਤਾ ਹੈ। ਪਰ ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤ ਸਮਾਉਣ ਦਾ ਦਿਨ ਵੀ ਸਰਾਧਾਂ ਵਿੱਚ ਹੀ ਆਉਂਦਾ ਹੈ। ਇਸ ਲਈ ਸਿੱਖਾਂ ਨੇ ਇਸ ਨੂੰ ਸਰਾਧ ਕਰਕੇ ਮਨਾਉਣਾ ਸ਼ੁਰੂ ਕਰ ਦਿੱਤਾ ਹੈ। ਕੀ ਸਰਾਧ ਦੀ ਥਾਂ ਗੁਰਪੁਰਬ ਮਨਾਉਣਾ ਚਾਹੀਦਾ ਹੈ ?**

ਸ੍ਰ ਜਸਵੰਤ ਸਿੰਘ, ਸ਼ਿਮਲਾ

**ਜਵਾਬ**—ਸਿੱਖ ਧਰਮ ਨਾਲ 'ਸਰਾਧ' ਕਰਮ-ਕਾਂਡ ਦਾ ਕੋਈ ਸੰਬੰਧ ਨਹੀਂ ਹੈ, ਇਸ ਨੂੰ ਗੁਰਮਤਿ ਨਹੀਂ ਕਿਹਾ ਜਾ ਸਕਦਾ। ਬ੍ਰਾਹਮਣੀ ਮੱਤ ਵਿੱਚ ਆਪਣੇ ਪਿਤਰਾਂ ਦੇ ਨਮਿਤ ਦਾਨ ਪੁੰਨ ਕਰਨ, ਪਿੰਡ ਭਰਵਾਣ, ਆਦਿ ਨੂੰ ਸਰਾਧ ਦਾ ਨਾਂ ਦਿੱਤਾ ਜਾਂਦਾ ਹੈ। ਗੁਰਮਤਿ ਵਿੱਚ ਇਹ ਪ੍ਰਵਾਨ ਨਹੀਂ ਹੈ। ਹੈਰਾਨੀ ਦੀ ਗੱਲ ਹੈ ਕਿ ਕਈ ਗੁਰ-ਦੁਆਰਿਆਂ ਵਿੱਚ ਗਰੰਥੀ ਸਿੰਘ ਸਰਾਧ ਨੂੰ 'ਭੰਡਾਰਾ' ਕਹਿਣ ਲੱਗ ਪਏ ਹਨ ਅਤੇ ਬ੍ਰਾਹਮਣਾਂ ਵਾਂਗ ਅੰਨ, ਬਸਤ੍ਰ ਲੈਂਦੇ ਅਤੇ ਭੋਜਨ ਛੱਕਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਤਾਂ ਆਪ ਹੀ 'ਸਰਾਧ' ਰਸਮ ਦਾ ਖੰਡਨ ਕੀਤਾ ਸੀ, ਪਰ ਕੁਝ ਅਗਿਆਨੀਆਂ ਨੇ ਇਸ ਮਨਮਤਿ ਦੇ ਕਰਮ ਦੀ ਰੀਤ ਤੋਰ ਦਿੱਤੀ। ਗੁਰਮਤਿ ਅਨੁਸਾਰ ਪਿੱਤਰ ਲੋਕ ਹੈ ਹੀ ਨਹੀਂ।

ਗੁਰੂ ਨਾਨਕ ਦੇਵ ਜੀ ਅੱਸੂ ਵਦੀ ਦਸਵੀਂ ਨੂੰ ਜੋਤੀ ਜੋਤ ਸਮਾਏ ਸਨ ਜਾਂ ਅੱਸੂ ਸੁਦੀ ਦਸਵੀਂ ਨੂੰ, ਇਸ ਬਾਰੇ ਵਿਦਵਾਨ ਇਕ-ਮੱਤ ਨਹੀਂ ਹਨ। ਜੇ ਮੰਨ ਵੀ ਲਿਆ ਜਾਵੇ ਕਿ ਗੁਰੂ ਨਾਨਕ ਦੇਵ ਜੀ ਅੱਸੂ ਸੁਦੀ ਦਸਵੀਂ ਨੂੰ ਜੋਤੀ ਜੋਤ ਸਮਾਏ ਸਨ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਗੁਰੂ ਨਾਨਕ ਦੇਵ ਜੀ ਦਾ ਹੀ 'ਸਰਾਧ' ਮਨਾਉਣਾ ਸ਼ੁਰੂ ਕਰ ਦਿੱਤਾ ਜਾਵੇ। ਅਜਿਹਾ ਕਰਨਾ ਸਿੱਖਾਂ ਨੂੰ ਗੁਰਮਤਿ ਤੋਂ ਤੋੜ ਕੇ ਬ੍ਰਾਹਮਣਾਂ ਦੀ ਝੋਲੀ ਵਿੱਚ ਸੁੱਟਣ ਤੇ ਤੁੱਲ ਹੈ।

ਸਿੱਖਾਂ ਨੂੰ ਚਾਹੀਦਾ ਹੈ ਕਿ ਸਰਾਧਾਂ ਦੇ ਦਿਨਾਂ ਵਿੱਚ

ਆਪਣੇ ਵਿਆਹ-ਸ਼ਾਦੀਆਂ ਦੇ ਕਾਰਜ ਕਰਨ ਕਿਉਂਕਿ ਹਰ ਚੀਜ਼ ਸਸਤੀ ਤੇ ਆਸਾਨੀ ਨਾਲ ਮਿਲ ਜਾਂਦੀ ਹੈ। ਬ੍ਰਾਹਮਣੀ ਮੱਤ ਅਨੁਸਾਰ ਕਿਹਾ ਜਾਂਦਾ ਹੈ ਕਿ ਸਰਾਧਾਂ ਵਿੱਚ ਅਜਿਹੇ ਕਰਮ ਕਰਨੇ ਸ਼ੁਭ ਕਰਮ ਨਹੀਂ।

ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤ ਸਮਾਉਣ ਦਾ ਪੁਰਬ ਜ਼ਰੂਰ ਮਨਾਉਣਾ ਚਾਹੀਦਾ ਹੈ ਜੋ ਕਿ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਅਨੁਸਾਰ ਹੋਵੇ ਅਤੇ ਸਰਾਧ ਆਦਿ ਵਹਿਮ-ਭਰਮ ਵਾਲੇ ਫੋਕਟ ਕਰਮ ਕਾਂਡਾਂ ਬਾਰੇ ਸੰਗਤਾਂ ਨੂੰ ਜਾਣਕਾਰੀ ਦਿੱਤੀ ਜਾਵੇ।

**ਸਵਾਲ—(i) ਕੀ ਬਾਬਾ ਫ਼ਰੀਦ ਜੀ ਨੇ ਚਿੜੀਆਂ ਮਾਰ ਕੇ, ਫਿਰ ਜੀਵਾਲ ਦਿੱਤੀਆਂ ਸਨ ?**

**(ii) ਕੀ ਬਾਬਾ ਫ਼ਰੀਦ ਜੀ ਨੇ ਜੰਗਲਾਂ ਵਿੱਚ ਜਾ ਕੇ ਬੰਦਗੀ ਕੀਤੀ ਸੀ ?**

ਸ੍ਰ. ਅਰਜਨ ਸਿੰਘ ਜੀ, ਅੰਮ੍ਰਿਤਸਰ

**ਜਵਾਬ**—ਇਨ੍ਹਾਂ ਦੋਹਾਂ ਸਵਾਲਾਂ ਦਾ ਜਵਾਬ ਇਕੋ ਪਹਿਰੇ ਵਿੱਚ ਦਿੱਤਾ ਜਾ ਰਿਹਾ ਹੈ। ਕਈ ਪ੍ਰਚਾਰਕ ਗੁਰਬਾਣੀ ਦੀ ਸੋਝੀ ਨਾ ਹੋਣ ਕਾਰਨ, ਅਨੇਕਾਂ ਮਨਘੜਤ ਸਾਖੀਆਂ ਦਾ ਆਸਰਾ ਲੈਂਦੇ ਹਨ ਜੋ ਕਿ ਗੁਰਮਤਿ ਦੇ ਸਿਧਾਂਤਾਂ ਤੇ ਪੂਰੀਆਂ ਨਹੀਂ ਉਤਰਦੀਆਂ। ਅਜਿਹੀਆਂ ਸਾਖੀਆਂ ਕਈ ਤਰ੍ਹਾਂ ਦੇ ਭੁਲੇਖੇ ਵੀ ਪਾਉਂਦੀਆਂ ਹਨ। ਬਾਬਾ ਫਰੀਦ ਜੀ ਦੀ ਸਾਖੀ ਵੀ ਇਸ ਤਰ੍ਹਾਂ ਸੁਣਾਈ ਜਾਂਦੀ ਹੈ—

"ਬਾਬਾ ਫਰੀਦ ਜੀ ਨੇ ਬਾਰਾਂ ਸਾਲ ਤਪ ਕੀਤਾ। ਪੱਤੇ ਖਾਂਦੇ ਰਹੇ, ਖੂਹ ਵਿੱਚ ਲਟਕੇ, ਸਿੱਧੀ ਪੈਦਾ ਹੋ ਗਈ। ਚਿੜੀਆਂ ਬਹੁਤ ਬੋਲਦੀਆਂ ਸਨ। ਬਿਰਤੀ ਵਿੱਚ ਕੁੱਝ ਵਿਘਨ ਪੈਂਦਾ ਸੀ। ਉਨ੍ਹਾਂ ਕਿਹਾ, ਸ਼ਾਲਾ ! ਮਰ ਕਿਉਂ ਨਾ ਗਈਆਂ।"

ਇਨ੍ਹਾਂ ਬਚਨਾਂ ਨਾਲ ਚਿੜੀਆਂ ਰੁੱਖਾਂ ਤੋਂ ਡਿੱਗ ਕੇ ਮਰ ਗਈਆਂ। ਮਨ ਵਿੱਚ ਧਿਆਨ ਆਇਆ, "ਮਨਾ ! ਇਹ ਤੂੰ ਕੀ ਕੀਤਾ ?" ਫਿਰ ਸੋਚਿਆ, "ਮੇਰਾ ਕੀ ਹੈ, ਹੁਣ ਫਿਰ ਜਾਨ ਪਾ ਦਿੰਦਾ ਹਾਂ" ਤਾਂ ਕਿਹਾ, "ਉੱਡ ਜਾਉ"। ਇਸ ਤੇ ਚਿੜੀਆਂ ਜੀਉ ਕੇ ਉੱਡ ਗਈਆਂ। ਆਈ ਸਿੱਧੀ ਵੇਖ ਕੇ ਹੰਕਾਰ ਹੋ ਗਿਆ। ਹੰਕਾਰ ਵਿੱਚ ਕੀਤਾ ਕੋਈ ਵੀ ਕੰਮ ਸਿਮਰਨ ਨੂੰ ਤੋੜੇਗਾ।

ਸੋ ਇਹ ਸਾਖੀ ਸੁਣਾਉਣ ਦਾ ਭਾਵ ਹੈ ਕਿ ਹੰਕਾਰ ਨਾ ਕੀਤਾ ਜਾਏ। ਪਰ ਬਾਬਾ ਫਰੀਦ ਜੀ ਦੇ ਸੰਬੰਧ ਵਿੱਚ ਇਹ ਸਾਖੀ ਮਨਘੜਤ ਤੇ ਗੁਰਮਤਿ-ਸਿਧਾਂਤਾਂ ਤੋਂ ਦੂਰ ਹੈ ਕਿਉਂਕਿ ਗੁਰਮਤਿ ਵਿੱਚ, ਭੇਖ ਧਾਰਨੇ, ਤੀਰਥਾਂ ਤੇ ਜਾਣਾ, ਤਪ ਕਰਨੇ, ਜੰਗਲਾਂ ਵਿੱਚ ਜਾਣਾ, ਭੁੱਖੇ ਰਹਿਣਾ, ਮਸਾਣਾ ਵਿੱਚ ਜਾ ਕੇ ਤਪ ਕਰਨਾ, ਰਿੱਧੀਆਂ ਸਿੱਧੀਆਂ ਧਾਰਨ ਕਰਨਾ ਆਦਿ। ਕਰਮ ਪਰਵਾਨ ਨਹੀਂ ਅਤੇ ਬਿਲਕੁਲ ਮਨ੍ਹਾ ਹਨ। ਇਸ ਸਾਖੀ ਨਾਲ ਬਾਬਾ ਫਰੀਦ ਜੀ ਦੀ ਸਖ਼ਸ਼ੀਅਤ ਬਾਰੇ ਕਾਫੀ ਗਲਤ ਧਾਰਨਾ ਬਣਦੀ ਹੈ ਕਿ ਫਰੀਦ ਜੀ ਨੂੰ ਅਹੰਕਾਰ ਹੋ ਗਿਆ ਸੀ, ਰਿਧੀਆਂ ਸਿੱਧੀਆਂ ਧਾਰਨ ਕਰਦੇ ਸਨ, ਜੰਗਲਾਂ ਵਿੱਚ ਜਾ ਕੇ ਬਾਰਾਂ ਸਾਲ ਤਪੱਸਿਆ ਕਰਦੇ ਰਹੇ, ਪੱਤੇ ਖਾਂਦੇ ਰਹੇ ਕਿਉਂਕਿ ਉਨ੍ਹਾਂ ਨੂੰ ਰੋਟੀ ਮਿਲਦੀ ਨਹੀਂ ਸੀ ਜਾਂ ਪਸੰਦ ਨਹੀਂ ਸੀ। ਪਰ ਬਾਬਾ ਫਰੀਦ ਜੀ ਦੀ ਬਾਣੀ ਵਿੱਚ ਇਹੋ ਜਿਹੇ ਫੋਕਟ ਕਰਮਾਂ-ਕਾਂਡਾਂ ਤੋਂ ਦੂਰ ਰਹਿਣ ਦਾ ਉਪਦੇਸ਼ ਮਿਲਦਾ ਹੈ।

ਬਾਬਾ ਫ਼ਰੀਦ ਜੀ ਤਾਂ ਆਪਣੀ ਬਾਣੀ ਵਿੱਚ ਜੰਗਲਾਂ ਵਿੱਚ ਜਾਕੇ ਤਪ ਆਦਿ ਕਰਨ ਦਾ ਵਿਰੋਧ ਕਰਦੇ ਹਨ ਅਤੇ ਪਰਮਾਤਮਾ ਨੂੰ ਆਪਣੇ ਹਿਰਦੇ ਵਿੱਚੋਂ ਲੱਭ ਕੇ ਉਸ ਨਾਲ ਸਾਂਝ ਪਾਉਣ ਦਾ ਉਪਦੇਸ਼ ਦਿੰਦੇ ਹਨ :

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ,**
**ਵਣਿ ਕੰਡਾ ਮੋੜੇਹਿ॥**
**ਵਸੀ ਰਬੁ ਹਿਆਲੀਐ,**
**ਜੰਗਲ ਕਿਆ ਢੂਢੇਹਿ॥੧੯॥**

(ਸਲੋਕ ਫਰੀਦ ਜੀ, ਪੰਨਾ ੧੩੭੮)

[ਹੇ ਫ਼ਰੀਦ ! ਜੰਗਲਾਂ ਵਿੱਚ ਕਿਉਂ ਫਿਰ ਰਿਹਾ ਹੈਂ? ਜੰਗਲਾਂ ਵਿੱਚ ਕੰਡੇ ਕਿਉਂ ਲਿਤਾੜਦਾ ਫਿਰਦਾ ਹੈਂ ? ਰੱਬ ਤਾਂ ਤੇਰੇ ਹਿਰਦੇ ਵਿੱਚ ਵਸਦਾ ਹੈ, ਜੰਗਲ ਵਿੱਚ ਲੱਭਣ ਦਾ ਕੀ ਫਾਇਦਾ ?]

ਪ੍ਰਭੂ ਪ੍ਰਾਪਤੀ ਲਈ ਬਾਬਾ ਫ਼ਰੀਦ ਜੀ ਅੰਮ੍ਰਿਤ ਵੇਲੇ ਜਾਗ ਕੇ ਪ੍ਰਭੂ ਦੀ ਯਾਦ ਵਿੱਚ ਜੁੜਨ, ਸਬਰ-ਸੰਤੋਖ ਵਾਲਾ ਜੀਵਨ ਜੀਉਣ, ਨਿਮ੍ਰਤਾ ਦਾ ਗੁਣ ਧਾਰਨ ਕਰਨ, ਹਰ ਪ੍ਰਕਾਰ ਦਾ ਹੰਕਾਰ ਤਿਆਗਣ, ਮਿਠ-ਬੋਲੜੇ ਬਣਨ ਦਾ ਉਪਦੇਸ਼ ਦਿੰਦੇ ਹਨ ਅਤੇ ਸਭਨਾਂ ਵਿੱਚ ਪ੍ਰਭੂ ਦੀ ਜੋਤਿ ਨੂੰ ਪਛਾਣ ਕੇ, ਕਿਸੇ ਦਾ ਵੀ ਦਿਲ ਨਾ ਦੁਖਾਉਣ ਦੀ ਪ੍ਰੇਰਨਾ ਦਿੰਦੇ ਹਨ :

**ਫਰੀਦਾ ਪਿਛਲ ਰਾਤਿ ਨ ਜਾਗਿਓਹਿ,**
**ਜੀਵਦੜੋ ਮੁਇਓਹਿ॥**
**ਜੇ ਤੈ ਰਬੁ ਵਿਸਾਰਿਆ,**
**ਤ ਰਬਿ ਨ ਵਿਸਰਿਓਹਿ॥੧੦੭॥**

(ਪਿਛਲਿ ਰਾਤਿ = ਅੰਮ੍ਰਿਤ ਵੇਲੇ)

**ਸਬਰ ਮੰਝ ਕਮਾਣ, ਏ ਸਬਰੁ, ਕਾ ਨੀਹਣੋ॥**
**ਸਬਰ ਸੰਦਾ ਬਾਣੁ, ਖਾਲਕੁ ਖਤਾ ਨ ਕਰੀ॥੧੧੫॥**

[ਜੇ ਮਨ ਵਿੱਚ ਸਬਰ (ਧੀਰਜ, ਸਿਦਕ) ਦੀ ਕਮਾਨ ਹੋਵੇ, ਜੇ ਸਬਰ ਹੀ ਕਮਾਣ ਦਾ ਚਿੱਲਾ ਹੋਵੇ, ਸਬਰ ਦਾ ਹੀ ਤੀਰ ਹੋਵੇ, ਤਾਂ ਪਰਮਾਤਮਾ (ਇਸ ਦਾ ਨਿਸ਼ਾਨਾ)

ਖੁੰਝਣ ਨਹੀਂ ਦਿੰਦਾ : ਭਾਵ—ਧੀਰਜ ਤੇ ਸਿੱਦਕ ਨਾਮ-ਜਪਣ ਦੇ ਮਾਰਗ ਵਿੱਚ ਸਹਾਈ ਹੁੰਦੇ ਹਨ।]

**ਨਿਵਣੁ ਸੁ ਅਖਰੁ, ਖਵਣੁ ਗੁਣੁ,**
**ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ,**
**ਤਾਂ ਵਸਿ ਆਵੀ ਕੰਤੁ॥੧੨੭॥**

[ਨਿਮ੍ਰਤਾ ਅੱਖਰ (ਨਿਮ੍ਰਤਾ ਭਰਿਆ ਬੋਲ) ਹੈ, ਹੋਰਨਾ ਦੀ ਵਧੀਕੀ ਸਹਾਰਨਾ ਗੁਣ, ਮਿੱਠਾ ਬੋਲਣਾ ਸ਼ਿਰੋਮਣੀ ਮੰਤਰ ਹੈ। ਹੇ ਭੈਣ ! ਜੇ ਤੂੰ ਇਹਨਾਂ ਤਿੰਨਾ ਗੁਣਾ ਵਾਲਾ ਵੇਸ ਧਾਰਨ ਕਰ ਲਵੇਂ ਤਾਂ ਪ੍ਰਭੂ-ਕੰਤ ਵੱਸ ਵਿੱਚ ਆ ਜਾਵੇਗਾ।]

**ਮਤਿ ਹੋਦੀ ਹੋਇ ਇਆਣਾ॥**
**ਤਾਣ ਹੋਦੇ ਹੋਇ ਨਿਤਾਣਾ॥**
**ਅਣਹੋਦੇ ਆਪੁ ਵੰਡਾਏ॥**
**ਕੋ ਐਸਾ ਭਗਤੁ ਸਦਾਏ॥੧੨੮॥**

[ਅਣਹੋਂਦੇ = ਜਦੋਂ ਕੁਝ ਵੀ ਦੇਣ ਜੋਗਾ ਨਾ ਹੋਵੇ। ਆਪੁ = ਆਪਣਾ ਆਪ , ਆਪਣਾ ਹਿੱਸਾ।]

**ਇਕੁ ਫਿਕਾ ਨਾ ਗਾਲਾਇ,**
**ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ,**
**ਮਾਣਕ ਸਭ ਅਮੋਲਵੇ॥੧੨੯॥**

[ਇਕ ਵੀ ਫਿੱਕਾ ਬਚਨ ਨਾ ਬੋਲ ਕਿਉਂਕਿ ਸਭ ਵਿੱਚ ਸੱਚਾ ਮਾਲਕ ਵਸ ਰਿਹਾ ਹੈ। ਕਿਸੇ ਦਾ ਵੀ ਦਿਲ ਨਾ ਦੁਖਾ ਕਿਉਂਕਿ ਇਹ ਸਾਰੇ ਜੀਵ ਅਮੋਲਕ ਮੋਤੀ ਹਨ।]

ਅਜਿਹੇ ਗੁਣਾਂ ਦੀ ਉਸ ਦਰਵੇਸ਼ ਭਗਤ ਨੂੰ ਹੀ ਲੋੜ ਪੈਂਦੀ ਹੈ, ਜੋ ਇਸ ਸਮਾਜ ਵਿੱਚ ਵਿਚਰ ਰਿਹਾ ਹੋਵੇ, ਨਾ ਕਿ ਕਿਸੇ ਜੰਗਲ ਵਿੱਚ ਬੈਠਾ ਤਪ ਸਾਧ ਰਿਹਾ ਹੋਵੇ।

**ਸਵਾਲ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੮੩ ਉੱਤੇ "ਗੁਰ ਚਰਣ ਸਰੇਵਤ ਦੁਖੁ ਗਇਆ" ਤੁਕ ਨਾਲ ਆਰੰਭ ਹੋਣ ਵਾਲੇ ਸ਼ਬਦ ਵਿੱਚ 'ਨਾਨਕ' ਸ਼ਬਦ ਤਿੰਨ ਵੱਖਰੇ ਰੂਪਾਂ—ਨਾਨਕੁ, ਨਾਨਕ ਤੇ ਨਾਨਕਿ—ਵਿੱਚ ਆਇਆ ਹੈ। ਐਸਾ ਕਿਉ ?**

(ਸ. ਜਸਵਿੰਦਰ ਸਿੰਘ, ਬਰੇਲੀ (ਉ: ਪ))

**ਜਵਾਬ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਸਮੇਂ, ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਬਾਣੀ ਨੂੰ ਕੁਝ ਖ਼ਾਸ ਨਿਯਮਾਂ ਅਧੀਨ ਲਿਖਵਾਇਆ ਸੀ, ਜਿਸ ਨੂੰ ਵਿਦਵਾਨ ਲੋਕ ਗੁਰਬਾਣੀ ਵਿਆਕਰਣ ਦਾ ਨਾਮ ਦਿੰਦੇ ਹਨ। ਗੁਰਬਾਣੀ ਵਿਆਕਰਣ ਅਨੁਸਾਰ ਨਾਨਕ, ਨਾਨਕੁ ਅਤੇ ਨਾਨਕਿ ਦੇ ਅਰਥ ਇਸ ਪ੍ਰਕਾਰ ਹੋਣਗੇ।

(ੳ) **ਨਾਨਕ**—ਹੇ ਨਾਨਕ !

ਜਿਵੇਂ—**ਨਾਨਕ, ਭਗਤਾ ਸਦਾ ਵਿਗਾਸੁ।**

[ਅਰਥ— .ਹੇ ਨਾਨਕ ! ਅਕਾਲ ਪੁਰਖ ਦੇ ਨਾਮ ਵਿੱਚ ਸੁਰਤ ਜੋੜਨ ਵਾਲੇ ਭਗਤ ਜਨਾਂ ਦੇ ਹਿਰਦੇ ਵਿੱਚ ਸਦਾ ਖਿੜਾਉ ਬਣਿਆ ਰਹਿਦਾ ਹੈ।]

(ਅ) **ਨਾਨਕੁ**—'ਕ' ਨੂੰ ਔਂਕੜ ਲੱਗਾ ਹੋਣ ਕਰਕੇ 'ਨਾਨਕੁ' ਸ਼ਬਦ 'ਕਰਤਾ ਕਾਰਕ ਪੁਲਿੰਗ' ਬਣ ਗਿਆ ਹੈ। ਜਦੋਂ ਬਾਣੀ ਰਚਣ ਵਾਲੇ ਗੁਰੂ ਜੀ ਨੇ ਆਪਣੇ ਆਪ ਨੂੰ ਸੰਬੋਧਨ ਕੀਤਾ ਹੈ, ਜਾਂ ਆਪਣੇ ਬਾਰੇ ਕੁਝ ਕਿਹਾ ਹੈ, ਤਾਂ '**ਨਾਨਕੁ**' ਲਫ਼ਜ਼ ਵਰਤਿਆ ਹੈ ; ਜਿਵੇਂ—

**ਨਾਨਕੁ ਨੀਚੁ, ਕਹੈ ਵੀਚਾਰੁ॥**

[ਨੋਟ ! ਇਥੇ 'ਨਾਨਕੁ' ਔਂਕੜ ਸਹਿਤ ਹੋਣ ਕਰਕੇ ਕਰਤਾ ਕਾਰਕ ਪੁਲਿੰਗ ਹੈ, ਸੋ "ਨਾਨਕੁ-ਨੀਚੁ" ਦਾ ਅਰਥ ਹੈ–ਨੀਚ ਨਾਨਕ, ਗਰੀਬ ਨਾਨਕ, ਵਿਚਾਰਾ ਨਾਨਕ। ਅਤਿ ਗਰੀਬੀ—ਭਾਵ, ਨਿਮ੍ਰਤਾ ਵਿੱਚ ਆ ਕੇ ਸਤਿਗੁਰੂ ਜੀ ਨੇ ਇਹ ਲਫ਼ਜ (ਨੀਚ) ਆਪਣੇ ਲਈ ਵਰਤਿਆ ਹੈ। ਇਵੇਂ ਹੀ।

**ਸੁਨਿ ਮੀਤਾ, ਨਾਨਕੁ ਬਿਨਵੰਤਾ॥ (ਪੰਨਾ ੨੭੧)**

ਵਿੱਚ "ਨਾਨਕੁ ਬਿਨਵੰਤਾ" ਦਾ ਅਰਥ ਹੈ—ਨਾਨਕ ਬੇਨਤੀ ਕਰਦਾ ਹੈ।

(ੲ) **ਨਾਨਕਿ** = 'ਕ' ਨੂੰ ਲੱਗੀ ਸਿਹਾਰੀ ਸੰਬੰਧਕੀ ਪਦ ਦਾ ਅਰਥ ਦਿੰਦੀ ਹੈ ; ਜਿਵੇਂ—ਨਾਨਕ ਨੇ, ਨਾਨਕ ਦਾ, ਨਾਨਕ ਨੂੰ ਆਦਿ।

ਸਵਾਲ ਵਿਚਲੇ ਸ਼ਬਦ ਵਿੱਚ 'ਨਾਨਕ' ਲਫ਼ਜ਼ ਦੇ ਵਖਰੇ ਵਖਰੇ ਰੂਪਾਂ ਵਾਲੀਆਂ ਤੁਕਾਂ ਦਾ ਅਰਥ ਇਸ ਪ੍ਰਕਾਰ ਹੋਵੇਗਾ।

**੧. ਜਪਿ ਜੀਵੈ 'ਨਾਨਕੁ' ਰਾਮ ਨਾਮ॥੧॥**

[**ਅਰਥ**—ਨਾਨਕ ਪਰਮਾਤਮਾ ਦਾ ਨਾਮ ਜਪ ਕੇ ਆਤਮਕ ਜੀਵਨ ਪ੍ਰਾਪਤ ਕਰ ਰਿਹਾ ਹੈ।]

**੨. ਗੁਰ ਮਿਲਿ 'ਨਾਨਕਿ' ਖਸਮੁ ਧਿਆਇਆ॥੨॥**

[**ਅਰਥ**—ਗੁਰੂ ਨੂੰ ਮਿਲ ਕੇ ਨਾਨਕ ਨੇ ਭੀ ਉਸ ਮਾਲਕ-ਪ੍ਰਭੂ ਨੂੰ ਸਿਮਰਿਆ ਹੈ।]

**੩. ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ॥**
**ਗੁਰਿ ਮਿਲਿ 'ਨਾਨਕ' ਕਮਲ ਪ੍ਰਗਾਸ॥**

(**ਅਰਥ**—ਪ੍ਰਭੂ ਤੇਰੇ ਦਾਸ ਤੇਰਾ ਨਾਮ ਜਪ ਜਪ ਕੇ ਆਤਮਕ ਜੀਵਨ ਹਾਸਲ ਕਰਦੇ ਹਨ। **ਹੇ ਨਾਨਕ** ! ਗੁਰੂ ਨੂੰ ਮਿਲ ਕੇ (ਨਾਮ ਦੀ ਬਰਕਤ ਨਾਲ ਉਨ੍ਹਾਂ ਦਾ) ਹਿਰਦਾ ਰੂਪੀ ਜੀਵਨ-ਫੁਲ ਖਿੜਿਆ ਰਹਿੰਦਾ ਹੈ।

# ਸ਼ਬਦ ਵੀਚਾਰ

ਬਸੰਤੁ ਮਹਲਾ ੫ ਘਰੁ ੧ ਦੁਤੁਕੇ

ੴ ਸਤਿਗੁਰ ਪ੍ਰਸਾਦਿ॥ ਗੁਰੁ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥ ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥ ੧॥ ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ॥ ੧॥ ਰਹਾਉ॥ ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥ ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥ ੨॥ ਮਨੁ ਤਨੁ ਮਉਲਿਓ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥ ਸਗਲੀ ਰੂਤੀ ਹਰਿਆ ਹੋਇ॥ ਸਦ ਬਸੰਤ ਗੁਰ ਮਿਲੇ ਦੇਵ॥੩॥ ਬਿਰਖੁ ਜਮਿਓ ਹੈ ਪਾਰਜਾਤ॥ ਫੂਲ ਲਗੇ ਫਲ ਰਤਨ ਭਾਂਤਿ॥ ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥ ਜਨ ਨਾਨਕ ਹਰਿ ਹਰਿ ਹਰਿ ਧਿਆਇ॥ ੪॥ ੧॥ (ਪੰਨਾ ੧੧੮੦)

**ਪਦ ਅਰਥ—ਸੇਵਉ**-ਸੇਵਉਂ, ਮੈਂ ਸੇਵਾ ਕਰਦਾ ਹਾਂ। **ਕਰਿ**—ਕਰ ਕੇ। **ਆਜ**—ਅੱਜ, ਹੁਣ ਜਦੋਂ ਕਿ ਮੈਂ ਪ੍ਰਭੂ ਦੇ ਗੁਣ ਗਾਏ ਹਨ। **ਹਮਾਰੈ**—ਮੇਰੇ ਹਿਰਦੇ ਵਿਚ। **ਮੰਗਲਚਾਰ**—ਮੰਗਲਾਚਾਰ, ਆਨੰਦ ਦਾ ਸਮਾਂ। **ਮਹਾ**—ਬੜਾ। **ਲਥੀ**—ਲਹਿ ਗਈ ਹੈ, ਦੂਰ ਹੋ ਗਈ ਹੈ। **ਭੇਟੇ**—ਮਿਲ ਪਏ ਹਨ। ੧।

**ਹਮਾਰੈ ਗ੍ਰਿਹਿ**—ਮੇਰੇ ਹਿਰਦੇ-ਘਰ ਵਿਚ। **ਬਸੰਤ**—ਖਿੜਾਉ, ਖੁਸ਼ੀ, ਆਤਮਿਕ ਆਨੰਦ। **ਪ੍ਰਭ ਬੇਅੰਤ**—ਹੇ ਬੇਅੰਤ ਪ੍ਰਭੂ! ੧। ਰਹਾਉ।

**ਹਮਾਰੈ**—ਮੇਰੇ ਹਿਰਦੇ ਵਿਚ। **ਫਾਗ**—ਫੱਗਣ ਦਾ ਮਹੀਨਾ, ਫੱਗਣ ਮਹੀਨੇ ਦਾ ਤਿਉਹਾਰ, ਹੋਲੀ। **ਪ੍ਰਭ ਸੰਗੀ**—ਪ੍ਰਭੂ ਦੇ ਸੰਗੀ-ਸਾਥੀ, ਸੰਤ ਜਨ। **ਮਿਲਿ**—ਮਿਲ ਕੇ। **ਸੰਤ ਸੇਵ**—ਸੰਤ ਜਨਾਂ ਦੀ ਸੇਵਾ। **ਅਤਿ**—ਬਹੁਤਾ ਗੂੜ੍ਹਾ। **ਰੰਗੁ ਦੇਵ**—ਪ੍ਰਭੂ ਦੇਵ ਦੇ ਪਿਆਰ ਦਾ ਰੰਗ। ੨।

**ਮਉਲਿਓ**—ਖਿੜ ਪਿਆ ਹੈ, ਆਤਮਿਕ ਜੀਵਨ ਵਾਲਾ ਬਣ ਗਿਆ ਹੈ। **ਅਨੂਪ**—ਸੋਹਣਾ। **ਸੂਕੈ ਨਾਹੀ**—ਆਤਮਿਕ ਜੀਵਨ ਦੀ ਤਰਾਵਤ ਮੁੱਕਦੀ ਨਹੀਂ। **ਛਾਵ ਧੂਪ**—ਸੁਖਾਂ ਦੁਖਾਂ ਵੇਲੇ। **ਸਗਲੀ ਰੂਤੀ**—ਸਾਰੀਆਂ ਰੁੱਤਾਂ ਵਿਚ, ਹਰ ਸਮੇਂ। **ਹਰਿਆ**—ਆਤਮਿਕ ਜੀਵਨ ਵਾਲਾ। **ਗੁਰ ਮਿਲੇ ਦੇਵ**—ਗੁਰਦੇਵ ਜੀ ਮਿਲ ਪਏ ਹਨ। **ਸਦ ਬਸੰਤ**—ਸਦਾ ਆਤਮਿਕ ਖਿੜਾਉ। ੩।

**ਬਿਰਖੁ**-ਰੁੱਖ। **ਜਮਿਓ ਹੈ**—ਉੱਗ ਪਿਆ ਹੈ। **ਪਾਰਜਾਤ ਬਿਰਖੁ**—ਪਾਰਜਾਤ ਰੁੱਖ, ਮਨੋ-ਕਾਮਨਾ ਪੂਰੀਆਂ ਕਰਨ ਵਾਲਾ ਸੁਵਰਗ ਦਾ ਅਖੌਤੀ ਰੁੱਖ। **ਭਾਂਤਿ**—ਕਈ ਕਿਸਮਾਂ ਦੇ। **ਤ੍ਰਿਪਤਿ ਅਘਾਨੇ**—(ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦੇ ਹਨ। **ਗਾਇ**—ਗਾ ਕੇ। **ਧਿਆਇ**—ਸਿਮਰ ਕੇ। ੪।

**ਅਰਥ**—ਹੇ ਬੇਅੰਤ ਪ੍ਰਭੂ! ਜਦੋਂ ਤੋਂ ਮੈਂ ਤੇਰੀ ਸਿਫਤਿ ਸਾਲਾਹ ਦੇ ਗੀਤ ਗਾਣੇ ਸ਼ੁਰੂ ਕੀਤੇ ਹਨ, ਤਦੋਂ ਤੋਂ ਹੁਣ ਮੇਰੇ ਹਿਰਦੇ-ਘਰ ਵਿਚ ਆਤਮਿਕ ਆਨੰਦ ਬਣਿਆ ਰਹਿੰਦਾ ਹੈ। ੧। ਰਹਾਉ॥ ਹੇ ਭਾਈ! (ਗੁਣ ਗਾਵਨ ਦੀ ਬਰਕਤ ਨਾਲ) ਮੈਨੂੰ ਗੋਬਿੰਦ ਜੀ ਮਿਲ ਪਏ ਹਨ, ਮੇਰੀ ਹਰੇਕ ਚਿੰਤਾ ਦੂਰ ਹੋ ਗਈ ਹੈ, ਹੁਣ ਮੇਰੇ ਹਿਰਦੇ ਵਿਚ ਬੜਾ ਅਨੰਦ ਬਣਿਆ ਪਿਆ ਹੈ, ਹੁਣ ਮੇਰੇ ਅੰਦਰ ਖੁਸ਼ੀਆਂ ਹੀ ਖੁਸ਼ੀਆਂ ਹਨ। (ਹੇ ਭਾਈ! ਇਹ ਹੋਲੀ ਕੀ ਹੈ ?) ਸੰਤ ਜਨਾਂ ਦੀ ਸੇਵਾ ਨੂੰ ਮੈਂ ਹੋਲੀ ਬਣਾਇਆ ਹੈ (ਸੰਤ ਜਨਾਂ ਦੀ ਸੰਗਤਿ ਦੀ ਬਰਕਤਿ) ਮੇਰੇ ਅੰਦਰ ਪਰਮਾਤਮਾ ਦੇ ਪਿਆਰ ਦਾ ਗੂੜ੍ਹਾ ਆਤਮਕ ਰੰਗ ਚੜ੍ਹ ਗਿਆ ਹੈ॥ ੧॥

ਹੇ ਭਾਈ! (ਪਰਮਾਤਮਾ ਦੀ ਸਿਫ਼ਤਿ ਸਾਲਾਹ ਦੀ ਬਰਕਤਿ ਨਾਲ) ਮੇਰੇ ਅੰਦਰ (ਮਾਨੋ) ਫੱਗਣ ਦੀ ਹੋਲੀ ਬਣੀ ਪਈ ਹੈ, ਪ੍ਰਭੂ ਦੇ ਸੰਤ ਜਨ (ਸਾਧ ਸੰਗਤਿ ਵਿਚ) ਮਿਲ ਕੇ (ਇਹ-ਹੋਲੀ) ਖੇਡਣ ਲੱਗ ਪਏ ਹਨ। (ਹੇ ਭਾਈ! ਇਹ ਹੋਲੀ ਕੀ ਹੈ?) ਸੰਤ ਜਨਾਂ ਦੀ ਸੇਵਾ ਨੂੰ ਮੈਂ ਹੋਲੀ ਬਣਾਇਆ ਹੈ। (ਸੰਤ ਜਨਾਂ ਦੀ ਸੰਗਤਿ ਦੀ ਬਰਕਤਿ ਨਾਲ) ਮੇਰੇ ਅੰਦਰ ਪਰਮਾਤਮਾ ਦੇ ਪਿਆਰ ਦਾ ਗੂੜ੍ਹਾ (ਆਤਮਿਕ) ਰੰਗ ਚੜ੍ਹ ਗਿਆ ਹੈ। ੨।

ਹੇ ਭਾਈ! (ਪ੍ਰਭੂ ਦੇ ਗੁਣ ਗਾਵਣ ਦੀ ਬਰਕਤਿ ਨਾਲ) ਮੇਰਾ ਮਨ ਸੋਹਣਾ ਖਿੜ ਪਿਆ ਹੈ, ਮੇਰਾ ਤਨ ਬਹੁਤ ਸੋਹਣਾ ਖਿੜ ਪਿਆ ਹੈ। ਹੁਣ ਸੁਖ ਹੋਣ, ਚਾਹੇ ਦੁੱਖ ਹੋਣ, (ਮੇਰੇ ਮਨ-ਤਨ ਵਿਚ) ਆਤਮਿਕ ਖਿੜਾਉ ਦੀ ਤਰਾਵਤ ਕਦੇ ਮੁੱਕਦੀ ਨਹੀਂ। (ਹੁਣ ਮੇਰਾ ਮਨ) ਸਾਰੇ ਸਮਿਆਂ ਵਿਚ ਹੀ ਆਤਮਿਕ ਜੀਵਨ ਨਾਲ ਭਰਪੂਰ ਰਹਿੰਦਾ ਹੈ। ਸਾਨੂੰ ਗੁਰਦੇਵ ਜੀ ਮਿਲ ਪਏ ਹਨ, ਮੇਰੇ ਅੰਦਰ ਸਦਾ ਖਿੜਾਉ ਬਣਿਆ ਰਹਿੰਦਾ ਹੈ। ੩।

ਹੇ ਭਾਈ! (ਸਿਫ਼ਤਿ-ਸਲਾਹ ਦੀ ਬਰਕਤ ਨਾਲ ਮੇਰੇ ਅੰਦਰ, ਮਾਨੋ, ਸਾਰੀਆਂ ਮਨੋ-ਕਾਮਨਾਵਾਂ ਪੂਰੀਆਂ ਕਰਨ ਵਾਲਾ ਸੁਵਰਗੀ) ਪਾਰਜਾਤ ਰੁੱਖ ਉੱਗ ਪਿਆ ਹੈ, ਜਿਸਨੂੰ ਭਾਂਤ-ਭਾਂਤ ਦੇ ਕੀਮਤੀ ਫੁੱਲ ਤੇ ਫਲ ਲੱਗੇ ਹੋਏ ਹਨ। ਹੇ ਦਾਸ ਨਾਨਕ! (ਆਖ—ਹੇ ਭਾਈ!) ਸਦਾ ਪਰਮਾਤਮਾ ਦਾ ਨਾਮ ਸਿਮਰ ਕੇ, ਸਦਾ ਹਰੀ ਦੇ ਗੁਣ ਗਾ ਗਾ ਕੇ (ਮਨੁੱਖ ਮਾਇਆ ਦੇ ਮੋਹ ਵਲੋਂ) ਪੂਰਨ ਤੌਰ ਤੇ ਰੱਜ ਜਾਂਦੇ ਹਨ। ੪। ੧।

**ਸਪੱਸ਼ਟ ਹੈ—**

1. ਪ੍ਰਭੂ ਦੀ ਸਿਫ਼ਤ-ਸਲਾਹ ਨਾਲ ਹਿਰਦੇ ਵਿਚ ਆਤਮਿਕ ਅਨੰਦ ਬਣਦਾ ਹੈ।

2. ਗੁਰੂ ਰਾਹੀਂ ਪ੍ਰਭੂ ਦੀ ਨੇੜਤਾ ਪ੍ਰਾਪਤ ਹੁੰਦੀ ਹੈ, ਜਿਸ ਨਾਲ ਚਿੰਤਾਵਾਂ ਦੂਰ ਹੁੰਦੀਆਂ ਹਨ ਅਤੇ ਆਤਮਿਕ ਖੁਸ਼ੀਆਂ ਦੀ ਪ੍ਰਾਪਤੀ ਹੁੰਦੀ ਹੈ।

3. ਗੁਰਮੁਖਾਂ ਦੀ ਸੇਵਾ ਹੀ **ਸਿੱਖਾਂ ਦੀ ਹੋਲੀ** ਹੈ। ਸਾਧ-ਸੰਗਤ ਵਿਚ 'ਇਹ ਹੋਲੀ' ਖੇਡਣ ਨਾਲ ਮਨ ਉੱਤੇ ਪ੍ਰਭੂ-ਪਿਆਰ ਦਾ ਸਦੀਵੀ ਰੰਗ ਚੜ੍ਹ ਜਾਂਦਾ ਹੈ।

4. ਇਸ ਤਰ੍ਹਾਂ ਦੀ ਹੋਲੀ ਖੇਡਣ ਨਾਲ ਸਦੀਵੀ ਆਤਮਿਕ ਅਨੰਦ (ਖੇੜਾ) ਪ੍ਰਾਪਤ ਹੁੰਦਾ ਹੈ, ਜਿਸ ਕਰਕੇ ਸੰਸਾਰਕ ਦੁਖ ਅਤੇ ਸੁਖ ਮਨ ਉੱਤੇ ਕੋਈ ਪ੍ਰਭਾਵ ਨਹੀਂ ਪਾ ਸਕਦੇ।

5. ਪ੍ਰਭੂ ਦੇ ਨਾਮ ਸਿਮਰਨ ਦੁਆਰਾ ਸਾਰੀਆਂ ਮਨੋਕਾਮਨਾਵਾਂ ਦੀ ਪੂਰਤੀ ਹੁੰਦੀ ਹੈ।

**ਇਸ ਲਈ—**

ਆਉ! ਅਨਮੱਤੀਆਂ ਵਾਲੀ ਇਕ ਦੂਜੇ ਉੱਤੇ ਰੰਗ, ਚਿੱਕੜ ਸੁੱਟਣ ਵਾਲੀ ਹੋਲੀ ਦਾ ਤਿਆਗ ਕਰੀਏ; ਭੂਤਨੇ ਬਣਨ ਤੋਂ ਬਚੀਏ ਅਤੇ ਸਤਿਗੁਰਾਂ ਦੁਆਰਾ ਦੱਸੀ ਹੋਲੀ ਖੇਡ ਕੇ ਸੰਸਾਰਕ ਦੁੱਖਾਂ-ਚਿੰਤਾਵਾਂ ਦੇ ਮਾਰੂ ਪ੍ਰਭਾਵ ਤੋਂ ਬਚ ਕੇ ਹਮੇਸ਼ਾ ਲਈ ਆਤਮਿਕ ਅਨੰਦ ਦੀ ਪ੍ਰਾਪਤੀ ਕਰੀਏ। ❑❑❑

# ਭਗਤੀ, ਸ਼ਕਤੀ ਤੇ ਅਣਖ ਦਾ ਪ੍ਰਤੀਕ – ਹੋਲਾ ਮਹੱਲਾ

*– ਪ੍ਰਿੰਸੀਪਲ ਹਰਿਭਜਨ ਸਿੰਘ, ਚੰਡੀਗੜ੍ਹ*

ਸਾਖੀ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਪੁਰੀ (ਉੜੀਸਾ) ਪਧਾਰੇ ਅਤੇ ਉਨ੍ਹਾਂ ਦੀ ਪ੍ਰਸਿੱਧੀ ਫੈਲੀ ਤਾਂ ਜਗਨ ਨਾਥ ਮੰਦਰ ਦੇ ਪੁਜਾਰੀਆਂ ਨੇ ਸਤਿਗੁਰੂ ਜੀ ਨੂੰ ਮੰਦਰ ਵਿਚ ਸਥਾਪਤ ਮੂਰਤੀ ਦੀ ਉਤਾਰੀ ਜਾਂਦੀ ਆਰਤੀ ਵਿਚ ਸ਼ਾਮਲ ਹੋਣ ਲਈ ਬੇਨਤੀ ਕੀਤੀ। ਅਰਸ਼ੀ ਆਰਤੀਆਂ ਉਤਾਰਨ ਵਾਲੇ ਪ੍ਰਮਾਤਮਾ ਦੇ ਆਸ਼ਕ ਬਾਬੇ ਨੇ ਉੱਤਰ ਦਿੱਤਾ ਕਿ ਭਲਾ ਅਕਾਲ ਪੁਰਖ ਦੀ ਆਰਤੀ ਉਤਾਰੇ ਬਿਨਾ, ਉਹ ਕਿਵੇਂ ਜੀਅ ਸਕਦੇ ਹਨ। ਉਹ ਤਾਂ ਨਿਰੰਕਾਰ ਪ੍ਰਭੂ ਦੀ ਨਿਰੰਤਰ ਹੋ ਰਹੀ ਅਖੰਡ ਤੇ ਬ੍ਰਹਮੰਡੀ ਆਰਤੀ ਵਿਚ ਹਰ ਦਮ ਸ਼ਾਮਲ ਰਹਿੰਦੇ ਹਨ, ਇਹ ਹੀ ਤਾਂ ਉਨ੍ਹਾਂ ਦਾ ਜੀਵਨ-ਆਧਾਰ ਹੈ।

ਜਦੋਂ ਪੁਜਾਰੀ ਲੋਕਾਂ ਨੇ ਹੈਰਾਨੀ ਨਾਲ ਸਤਿਗੁਰੂ ਜੀ ਤੋਂ ਇਸ ਬ੍ਰਹਮੰਡੀ ਆਰਤੀ ਬਾਰੇ ਕੁਝ ਜਾਣਕਾਰੀ ਪ੍ਰਾਪਤ ਕਰਨੀ ਚਾਹੀ ਤਾਂ ਰੱਬ-ਰੂਪ ਬਾਬੇ ਨੇ ਵਿਸਮਾਦੇਤ ਹੋ ਧਨਾਸਰੀ ਰਾਗ ਵਿਚ ਇਸ ਸ਼ਬਦ ਦੀ ਧੁਨੀ ਉਠਾਈ–

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ,**
**ਤਾਰਿਕਾ ਮੰਡਲ ਜਨਕ ਮੋਤੀ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ,**
**ਸਗਲ ਬਨਰਾਇ ਫੂਲੰਤ ਜੋਤੀ॥੧॥**
**ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥**
**ਅਨਹਤਾ ਸਬਦ ਵਾਜੰਤ ਭੇਰੀ॥੧॥ ਰਹਾਉ॥**
*(ਪੰਨਾ ੬੬੩)*

ਸ਼ੰਕਾਵਾਦੀ ਪੁਜਾਰੀਆਂ ਨੇ ਅਚੰਭਿਤ ਹੋ ਕੇ ਪ੍ਰਸ਼ਨ ਕੀਤਾ ਕਿ "ਉਨ੍ਹਾਂ ਦੀ ਤੇ ਸ੍ਰੀ ਸਤਿਗੁਰੂ ਜੀ ਵਲੋਂ ਦੱਸੀ ਆਰਤੀ ਵਿਚ ਇੰਨਾ ਵੱਡਾ ਅੰਤਰ ਕਿਉਂ ਹੈ?"

ਬ੍ਰਹਿਮੰਡੀ ਦ੍ਰਿਸ਼ਟੀ-ਕੋਣ ਦੇ ਸਵਾਮੀ, ਨਿਰੰਕਾਰੀ ਸਤਿਗੁਰੂ ਜੀ ਨੇ ਸੰਖੇਪ ਵਿਚ ਉੱਤਰ ਦਿੱਤਾ–"ਮੇਰੇ ਤੇ ਤੁਹਾਡੇ ਇਸ਼ਟ ਦੇਵ ਵਿਚ ਫਰਕ ਹੈ। ਜਿਹੋ ਜਿਹਾ ਤੇ ਜਿੰਨਾ ਵੱਡਾ ਤੁਹਾਡਾ ਆਪਣਾ ਘੜਿਆ ਤੇ ਥਾਪਿਆ ਦੇਵ ਹੈ, ਉਤਨੀ ਕੁ ਤੁਹਾਡੀ ਆਰਤੀ ਹੈ। ਤੁਹਾਡਾ ਦੇਵ ਇਕ ਛੋਟੇ ਜਿਹੇ ਮੰਦਰ ਵਿਚ ਮੂਰਤੀ ਦੀ ਸ਼ਕਲ ਵਿਚ ਸਥਾਪਤ ਹੈ, ਜਦ ਕਿ ਮੇਰਾ ਦੇਵ ਕੋਟਾਂ ਖੰਡਾਂ, ਬ੍ਰਹਿਮੰਡਾਂ ਦਾ ਰਚਿਤਾ ਅਤੇ ਅਸੀਮਤ ਹੈ, ਸਭ ਦਾ ਕਰਤਾ ਹੈ, ਸਰਬ ਸਮਰੱਥ ਅਤੇ ਅਪਰ ਅਪਾਰ ਹੈ। ਸੋ, ਜਿਹੋ ਜਿਹਾ ਤੇ ਜਿੰਨਾ ਵੱਡਾ ਮੇਰਾ ਦੇਵ, ਉਹੋ ਜਿਹੀ ਤੇ ਉਤਨੀ ਵੱਡੀ ਮੇਰੀ ਆਰਤੀ।"

ਸੰਸਾਰ ਭਰ ਵਿਚ ਵੱਖ-ਵੱਖ ਮਤਾਂ ਤੇ ਅਵਲੰਬੀਆਂ ਦੀਆਂ ਰੀਤਾਂ, ਰਸਮਾਂ, ਪੂਜਾ ਪਾਠ, ਜਪ ਤਪ, ਸੁਚ ਸੰਜਮ, ਸੋਚ ਇਸ਼ਨਾਨ, ਦਾਨ ਪੁੰਨ ਅਤੇ ਸੇਵਾ ਉਪਕਾਰ ਦੀ ਪਰਿਭਾਸ਼ਾ ਅਤੇ ਤਿਉਹਾਰਾਂ ਤੇ ਜੋੜ ਮੇਲਿਆਂ ਆਦਿ ਬਾਰੇ ਆਪੋ ਆਪਣੀਆਂ ਧਾਰਾਵਾਂ ਹਨ–ਬੜੀਆਂ ਸੀਮਤ, ਵਕਤੀ, ਅਸੰਤੁਲਿਤ ਅਤੇ ਇਕ ਪੱਖੀ। ਇਹ ਸਮਸਤ ਸੰਸਾਰ ਦੇ ਸਮੂਹ ਜੀਵਾਂ ਨੂੰ ਹਰ ਦੇਸ਼ ਤੇ ਕਾਲ ਵਿਚ ਸਮਾਨ ਸੇਧ ਬਖਸ਼ਣੋਂ ਅਸਮਰਥ ਹਨ। ਪਾਠਕਾਂ ਨੂੰ ਇਨ੍ਹਾਂ ਦੇ ਚਾਲਕਾਂ ਦਾ ਨਜ਼ਰੀਆ ਸੌੜਾ, ਸੀਮਤ ਅਤੇ ਦੇਸ਼ ਕਾਲ ਦੀ ਕੈਦ ਵਿਚ ਜਕੜਿਆ ਹੋਇਆ ਦਿੱਸ ਆਵੇਗਾ।

ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉੱਤਰਾਧਿਕਾਰੀਆਂ ਨੇ ਇਸ ਦ੍ਰਿਸ਼ਟੀਕੋਣ ਵਿਚ ਅਦੁੱਤੀ ਪ੍ਰੀਵਰਤਨ ਲਿਆਂਦਾ। ਉਹ ਮਾਨਵਤਾ ਦੇ ਪ੍ਰੇਮੀ ਸਨ ਅਤੇ ਖਾਲਕ ਦੀ ਕੁਲ ਮਖਲੂਕ ਦੇ ਆਸ਼ਕ। ਉਨ੍ਹਾਂ ਆਪਣੇ ਵਲੋਂ ਦਰਸਾਈ ਹਰ ਗੱਲ ਨੂੰ ਪਹਿਲਾਂ ਆਪ ਅਮਲਾਇਆ। ਉਨ੍ਹਾਂ ਦੀ ਹਰ ਸੰਧਿਆ ਸਰਬ-ਦੇਸੀ ਸੀ, ਸਰਬ-ਕਾਲੀ ਸੀ। ਇਹ "ਸੱਚ" ਉੱਤੇ ਆਧਾਰਿਤ ਸੀ ਅਤੇ ਸੱਚ ਨਾ ਕਦੀ ਮੈਲਾ ਹੁੰਦਾ ਹੈ ਤੇ ਨਾ ਪੁਰਾਣਾ ਜਾਂ ਬੋਦਾ। ਬਾਬਾ ਜੀ ਦਾ ਆਪਣਾ ਫੁਰਮਾਨ ਹੈ–

**"ਸਚੁ ਪੁਰਾਣਾ ਹੋਵੈ ਨਾਹੀ, ਸੀਤਾ ਕਦੇ ਨ ਪਾਟੈ॥**
**ਨਾਨਕ ਸਾਹਿਬੁ ਸਚੋ ਸਚਾ, ਤਿਚਰੁ ਜਾਪੀ ਜਾਪੈ॥"**
*(ਪੰਨਾ ੯੫੬)*

ਤੀਜੇ ਗੁਰਦੇਵ ਸਾਰੰਗ ਕੀ ਵਾਰ ਵਿਚ ਇਸੇ ਨੁਕਤੇ ਦੀ ਲੋੜਤਾ ਅਤੇ ਪਕਿਆਈ ਲਈ ਇਉਂ ਅਰਸ਼ਾਦ ਫੁਰਮਾਉਂਦੇ ਹਨ–

**"ਸਚੁ ਪੁਰਾਣਾ ਨਾ ਥੀਐ, ਨਾਮੁ ਨ ਮੈਲਾ ਹੋਇ॥"**
*(ਪੰਨਾ ੧੨੪੮)*

ਸਤਿਗੁਰੂਆਂ ਦਾ ਮਨੁੱਖ ਨੂੰ ਸਦਾ ਸਦਾ ਲਈ, ਐਸੀ ਸਰਬ-ਪ੍ਰਿਅ, ਸਾਂਝੀ ਤੇ ਸਫਲ ਸਿੱਖਿਆ ਦੇਣ ਅਤੇ ਇਸ ਵਿਚ ਪ੍ਰਪੱਕ ਕਰਨ ਦਾ ਇਹ ਸਿਲਸਿਲਾ ੨੩੯ ਸਾਲ ਨਿਰੰਤਰ ਜਾਰੀ ਰਿਹਾ। ਆਪ ਨੇ ਪੁਰਾਣੇ, ਨਕਾਰਾ ਅਤੇ ਜਿੰਦ-ਹੀਨ ਹੋ ਚੁੱਕੇ ਸਭ ਆਈਨ ਮਨਸੂਖ ਕਰਕੇ ਉਹਨਾਂ ਦੀ ਥਾਂ ਨਵੇਂ, ਨਿਰੋਏ ਤੇ ਜੁਗ ਜੁਗ ਅਟੱਲ ਰਹਿਣ ਵਾਲੇ ਸਿਧਾਂਤ ਪ੍ਰਗਟਾਏ ਅਤੇ ਲਾਗੂ ਕੀਤੇ। ਇਹਨਾਂ ਸਭਨਾਂ ਦਾ ਬਿਉਰਾ ਲੰਮਾ ਚੌੜਾ ਤੇ ਅਕੱਥ ਹੈ। ਪਵਨ ਦੀ ਚਾਲ ਚੱਲਣ ਵਾਲੀ ਕਲਮ ਵਿਚ ਵੀ ਇਹ ਸਮਰੱਥਾ ਨਹੀਂ ਕਿ ਉਹ ਸਤਿਗੁਰੂਆਂ ਦੇ ਪਾਵਨ ਉਪਦੇਸ਼ਾਂ ਦੀਆਂ ਗਹਿਰਾਈਆਂ ਤੇ ਵਡਿਆਈਆਂ ਦਾ ਅੰਸ਼ ਮਾਤਰ ਉਲੇਖ ਕਰ ਸਕੇ।

ਭਾਵੇਂ "ਸਤਿਗੁਰ ਕੇ ਲਿਖੂੰ ਵਸਫ, ਕਹਾਂ ਤਾਬਿ ਰਕਮ ਹੈ" ਦੀ ਹਕੀਕਤ ਹੀ ਅਸਲ ਹਕੀਕਤ ਹੈ, ਫਿਰ ਵੀ–"ਗੁਣ ਕਹਿ ਗੁਣੀ ਸਮਾਵਣਿਆ"–ਦੇ ਗੁਰਵਾਕ ਅਨੁਸਾਰ ਅਸੀਂ ਏਥੇ ਜੁਗਾਂ ਤੋਂ ਪ੍ਰਚਲੱਤ ਹੋਲੀ ਦੀ ਰੀਤ ਰਸਮ ਨੂੰ ਸ੍ਰੀ ਦਸਮੇਸ਼ ਜੀ ਦੇ ਹੋਲੇ ਵਿਚ ਬਦਲਣ ਦੇ ਉਪਕਾਰ ਅਤੇ ਰਹੱਸ ਨੂੰ ਤਿਲ ਮਾਤਰ ਬਿਆਨਣ ਅਤੇ ਚਿਤਰਨ ਦਾ ਯਤਨ ਕਰਦੇ ਹਾਂ।

ਭਾਰਤ ਵਾਸੀਆਂ ਨੇ ਪ੍ਰਾਚੀਨ ਕਾਲ ਤੋਂ ਹਰੇਕ ਰੁੱਤ ਦੇ ਪਲਟੇ ਉੱਤੇ ਦਿਲੀ-ਭਾਵ ਤੇ ਹੁਲਾਸ ਦਾ ਪ੍ਰਗਟਾਵਾ ਕਰਨ ਲਈ ਕੋਈ ਨਾ ਕੋਈ ਤਿਉਹਾਰ ਨੀਯਤ ਕੀਤਾ ਹੋਇਆ ਹੈ; ਜਿਹਾ ਕਿ–ਦੀਵਾਲੀ, ਵੈਸਾਖੀ, ਲੋਹੜੀ ਤੇ ਹੋਲੀ। ਹੋਲੀ, ਹਰਨਾਖਸ਼ ਦੀ ਭੈਣ, ਹੋਲਕਾ ਦੇ ਭਗਤ ਪ੍ਰਹਿਲਾਦ ਨੂੰ ਸਾੜਨ ਦੇ ਯਤਨ ਵਿਚ ਆਪ ਸੜ-ਮਰਨ ਅਥਵਾ-ਧਰਮ ਦੀ ਅਧਰਮ

ਉੱਤੇ ਜਿੱਤ ਦੀ ਉਗਾਹੀ ਵਜੋਂ ਹੈ, ਪਰੰਤੂ ਜਦ ਈਰਖਾ, ਦਵੈਖ, ਫੁੱਟ ਤੇ ਚਲਣਹੀਨਤਾ ਕਾਰਨ ਭਾਰਤ ਦੇ ਐਸ਼ਵਰਜ ਦੀ ਆਕਾਸ਼-ਚੜ੍ਹੀ ਪੀਘ ਰਸਾਤਲ ਵਿਚ ਜਾ ਟੁੱਟੀ ਤਾਂ ਇਹਨਾਂ ਤਿਉਹਾਰਾਂ ਦੇ ਜਿੰਦ-ਹੀਨ ਕਲਬੂਤ ਹੀ ਬਾਕੀ ਰਹਿ ਗਏ। ਸੱਚੇ ਸੁੱਚੇ ਆਚਾਰ ਦੀ ਅਣਹੋਂਦ ਜਾਂ ਪੱਧਰ ਨੀਵੀਂ ਹੋ ਜਾਣ ਦੇ ਕਾਰਨ ਪਹਿਲਾਂ ਆਜ਼ਾਦੀ ਖ਼ੁੱਸੀ ਅਤੇ ਫੇਰ ਜੋ ਰਹਿੰਦੀ-ਖੂੰਹਦੀ ਕਸਰ ਸੀ, ਉਹ ਗੁਲਾਮੀ ਦੀ ਛੁੱਟ ਨੇ ਪੂਰੀ ਕਰ ਦਿੱਤੀ। ਹੋਲੀ ਤਾਂ ਫੇਰ ਵੀ ਖੇਡੀ ਜਾਂਦੀ ਰਹੀ; ਪਰੰਤੂ, ਪਰਾਧੀਨਾਂ ਦੀ ਹੋਲੀ ਕਾਹਦੀ ਹੋਲੀ ਸੀ। ਇਕ ਦੂਜੇ ਉੱਤੇ ਘੱਟਾ-ਮਿੱਟੀ, ਸੁਆਹ ਤੇ ਰੰਗ ਸੁੱਟਣ ਤੇ ਸ਼ੁਗਲ ਤੋਂ ਵੱਧ ਕਿਸੇ ਪ੍ਰਕਾਰ ਰਹੱਸ ਦਾ ਅੰਸ਼ ਇਸ ਵਿਚ ਨਹੀਂ ਸੀ ਰਿਹਾ। ਡੂੰਘੀ ਸੂਝ ਬੂਝ ਤੇ ਦਰਦ ਰੱਖਣ ਵਾਲੇ ਆਪਣਿਆਂ ਲਈ ਇਹ ਦ੍ਰਿਸ਼ ਦੁੱਖ ਅਤੇ ਪਰਾਇਆਂ ਲਈ ਮਜ਼ਾਕ (ਹਾਸੇ) ਦਾ ਵਿਸ਼ਾ ਬਣ ਕੇ ਰਹਿ ਗਿਆ ਸੀ।

ਸਿੱਖ ਸਤਿਗੁਰੂਆਂ ਨੇ ਜਿੱਥੇ ਜੀਵਨ ਦੇ ਹੋਰ ਖੇਤਰਾਂ ਵਿਚ ਨਰੋਆ ਤੇ ਰਹੱਸਮਈ ਪ੍ਰੀਵਰਤਨ ਲਿਆਂਦਾ, ਉੱਥੇ ਪੰਜਵਾਂ ਗੁਰਦੇਵ ਨੇ ਪ੍ਰਮਾਰਥ ਦੇ ਮਾਰਗ ਦੀ ਅਨੰਦ-ਮਈ ਹੋਲੀ ਦੇ ਖੇਡਣ ਦੀ ਵੀ ਇਉਂ ਭਰਪੂਰ ਪ੍ਰੇਰਨਾ ਕੀਤੀ—

ਗੁਰੁ ਸੇਵਉ ਕਰਿ ਨਮਸਕਾਰ॥
ਆਜੁ ਹਮਾਰੈ ਮੰਗਲਚਾਰ॥
ਆਜੁ ਹਮਾਰੈ ਮਹਾ ਅਨੰਦ॥
ਚਿੰਤ ਲਥੀ ਭੇਟੇ ਗੋਬਿੰਦ॥੧॥
ਆਜੁ ਹਮਾਰੈ ਗ੍ਰਿਹਿ ਬਸੰਤ॥
ਗੁਨ ਗਾਏ ਪ੍ਰਭ ਤੁਮ੍ ਬੇਅੰਤ॥ ਰਹਾਉ॥
ਆਜੁ ਹਮਾਰੈ ਬਨੇ ਫਾਗ॥
ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥
ਰੰਗੁ ਲਾਗਾ ਅਤਿ ਲਾਲ ਦੇਵ॥੨॥ (ਪੰਨਾ ੧੧੮੦)

ਸ੍ਰੀ ਦਸਮੇਸ਼ ਪਿਤਾ ਜੀ ਨੇ ਸਮੇਂ ਦੀ ਲੋੜ ਨੂੰ ਮੁੱਖ ਰੱਖ ਕੇ ਅੰਦਰਲੇ ਵਾਪਰੇ ਇਸ ਅਧਿਆਤਮਕ ਪ੍ਰੀਵਰਤਨ ਦਾ ਬਾਹਰ-ਮੁਖੀ ਪ੍ਰਗਟਾਵਾ ਕਰਨਾ ਵੀ ਜ਼ਰੂਰੀ ਸਮਝਿਆ। ਗੁਲਾਲ ਖੇਡਣ ਦੇ ਨਾਲ ਨਾਲ ਹੋਲਾ ਮਨਾਉਣ ਤੇ ਖੇਡਣ ਦੀ ਭਾਵ-ਪੂਰਤ ਰੀਤ ਤੋਰੀ ਅਤੇ ਇਸ ਅਵਸਰ ਉੱਤੇ ਸ਼ਸਤਰ-ਵਿਦਿਆ ਦੇ ਕਮਾਲ ਵਿਖਾਏ ਜਾਣ ਲੱਗੇ। ਦੇਸ਼ ਦੇਸ਼ਾਂਤਰਾਂ ਦੀਆਂ ਸਿੱਖ ਸੰਗਤਾਂ ਇਸ ਸਮੇਂ ਸ੍ਰੀ ਆਨੰਦਪੁਰ ਸਾਹਿਬ ਵਿਖੇ ਜੁੜਦੀਆਂ ਅਤੇ ਅਧਿਆਤਮਕ ਉਪਦੇਸ਼ਾਂ ਦੁਆਰਾ ਮਨ ਸ਼ਾਂਤ ਕਰਕੇ ਉਤਸ਼ਾਹ ਭਰਪੂਰ ਹੋਲਾ ਖੇਡਦੀਆਂ।

ਜੋ ਪ੍ਰਹਿਲਾਦ ਭਗਤ ਨਾਲ ਸੰਬੰਧਤ ਹੋਲੀ ਤੇ ਹੋਲਕਾ ਦੀ ਮਿਥਿਹਾਸਕ ਸਾਖੀ ਇਕ ਪਾਸੇ ਵੀ ਰੱਖ ਦੇਈਏ, ਤਾਂ ਵੀ ਹੋਲੀ ਬਸੰਤ ਰੁੱਤ ਦੇ ਆਗਮਨ, ਖੇੜੇ ਤੇ ਖੁਸ਼ੀਆਂ ਦਾ ਤਿਉਹਾਰ ਹੋਣ ਦੇ ਨਾਤੇ ਵਿਸ਼ੇਸ਼ ਸਥਾਨ ਰੱਖਦੀ ਹੈ। ਪ੍ਰੰਤੂ, ਗੁਰਸਿੱਖਾਂ ਨੇ ਗੁਰਮਤਿ ਦਾ ਇਹ ਸਿਧਾਂਤ ਨਹੀਂ ਭੁੱਲਣਾ ਕਿ ਪ੍ਰਭੂ-ਕੰਤ ਤੋਂ ਹਿਰਦੇ-ਰੂਪੀ ਸੇਜ ਸੱਖਣੀ ਹੋਣ ਉੱਤੇ ਬਹਾਰ ਤੇ ਬਸੰਤ ਦੇ ਖੇੜੇ, ਹਉਕਿਆਂ ਤੇ ਹਾਵਿਆਂ ਵਿਚ ਬਦਲ ਜਾਂਦੇ ਹਨ। ਪਾਵਨ ਗੁਰਵਾਕ ਹੈ—

**ਨਾਨਕ ਤਿਨਾ ਬਸੰਤੁ ਹੈ, ਜਿਨ੍ ਘਰਿ ਵਸਿਆ ਕੰਤੁ॥**
**ਜਿਨ ਕੇ ਕੰਤ ਦਿਸਾਪੁਰੀ, ਸੇ ਅਹਿਨਿਸਿ ਫਿਰਹਿ ਜਲੰਤ॥**
(ਪੰਨਾ ੭੯੧)

ਵਾਸਤਵ ਵਿਚ ਗੁਰੂ ਤੇ ਗੋਬਿੰਦ ਭੇਟਣ, ਪ੍ਰਭੂ ਦੇ ਗੁਣ ਗਾਉਣ ਅਤੇ ਪ੍ਰਭੂ-ਲੋਕਾਂ ਦੀ ਸੰਗਤ ਨਾਲ ਹੀ ਮੋਹ ਮਾਇਆ ਦੇ ਕਾਰਨ ਵਾਪਰੀ ਚਿੰਤਾ ਦੂਰ ਹੋਣੀ ਅਤੇ ਝੋਰੇ ਮਿਟਣੇ ਸਨ, ਅਤੇ ਬਸੰਤ ਤੇ ਹੋਲੀ ਨੇ ਮਹਾਂ ਅਨੰਦ ਦੇ ਮੂਜਬ ਬਣਨਾ ਸੀ, ਪ੍ਰੰਤੂ ਜਦ ਗੁਲਾਮੀ ਦੇ ਕਾਰਨ ਸ਼ੁਭ ਕਰਮਾਂ ਦਾ ਹੀ ਅਭਾਵ ਹੋ ਅਥਵਾ ਸੱਚ ਦਾ ਕਾਲ ਪੈ ਗਿਆ, ਤਾਂ ਰੀਤਾਂ, ਰਸਮਾਂ ਤੇ ਤਿਉਹਾਰਾਂ ਵਿਚ ਰਹੱਸ, ਜਿੰਦ-ਜਾਨ ਤੇ ਅਨੰਦ-ਮਈ ਅਵਸਥਾ ਕਿਥੋਂ ਆਉਂਦੀ? ਗੁਰੂ ਸਾਹਿਬਾਨ ਨੇ ਜਿੱਥੇ ਲੋਕਾਂ ਨੂੰ ਮਨ ਤੇ ਆਤਮਾ ਕਰਕੇ ਬਲਵਾਨ ਕਰਨ ਦਾ ਅਦੁੱਤੀ ਉਪਰਾਲਾ ਕੀਤਾ, ਉਥੇ ਰਸਮਾਂ ਤੇ ਤਿਉਹਾਰਾਂ ਨੂੰ ਵੀ ਰਹੱਸ-ਮਈ ਤੇ ਭਾਵ-ਪੂਰਤ ਬਣਾਇਆ। ਜਨਤਾ ਨੂੰ ਮਨੋ-ਬਲ ਰਾਹੀ ਉਚਿਆਣ ਦੇ ਨਾਲ ਸਰੀਰਕ ਤੌਰ ਉੱਤੇ ਵੀ ਬਲਵਾਨ ਕਰਨ ਦਾ ਅਦੁੱਤੀ ਉਪਰਾਲਾ ਕੀਤਾ, ਉਥੇ ਰਸਮਾਂ ਤੇ ਤਿਉਹਾਰਾਂ ਨੂੰ ਵੀ ਰਹੱਸ-ਮਈ ਤੇ ਭਾਵ-ਪੂਰਤ ਬਣਾਇਆ। ਜਨਤਾ ਨੂੰ ਮਨੋ-ਬਲ ਰਾਹੀਂ ਉਚਿਆਣ ਦੇ ਨਾਲ ਸਰੀਰਕ ਤੌਰ ਉਤੇ ਵੀ ਬਲਵਾਨ ਕਰਨ ਦੇ ਨਵੇਂ ਸਾਧਨ ਸੋਚੇ ਤੇ ਢੰਗ ਅਪਣਾਏ। ਸਫ਼ਲ ਜੀਵਨ ਜਾਂਚ ਤੇ ਸੰਤੁਲਿਤ ਉਨਤੀ ਲਈ ਭਗਤੀ ਤੇ ਸ਼ਕਤੀ ਦੋਹਾਂ ਦੀ ਇਕ ਸਮਾਨ ਲੋੜ ਪ੍ਰਤੀਤ ਕੀਤੀ। ਭਗਤੀ ਤੇ ਸ਼ਕਤੀ ਦੇ ਇਸ ਆਦਰਸ਼ਕ ਸੁਮੇਲ ਲਈ ਸ੍ਰੀ ਦਸਮੇਸ਼ ਪਿਤਾ ਜੀ ਨੇ ਸ਼ਸਤਰਾਂ ਦੇ ਆਦਰ, ਸਤਿਕਾਰ ਤੇ ਸਹੀ ਪ੍ਰਯੋਗ ਉੱਤੇ ਜ਼ੋਰ ਬਲ ਦਿੱਤਾ, ਉਸ ਵਿਚ "ਹੋਲੀ" ਦੇ ਤਿਉਹਾਰ ਨੂੰ "ਹੋਲੇ ਮਹੱਲੇ" ਵਿਚ ਬਦਲ ਦੇਣਾ ਵੀ ਇਕ ਮਹਾਨ ਘਟਨਾ ਸੀ। "ਹੋਲਾ ਮਹੱਲਾ" ਬਾਰੇ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ :

**"ਯੁੱਧ ਵਿਦਿਆ ਦੇ ਅਭਿਆਸ ਨੂੰ ਨਿੱਤ ਨਵਾਂ ਰੱਖਣ ਵਾਸਤੇ ਕਲਗੀਧਰ ਪਿਤਾ ਜੀ ਦੀ ਚਲਾਈ ਰੀਤੀ ਅਨੁਸਾਰ ਚੇਤ ਵਦੀ ਇਕ ਨੂੰ ਸਿੱਖਾਂ ਵਿਚ ਹੋਲਾ ਮਹੱਲਾ ਹੁੰਦਾ ਹੈ, ਜਿਸ ਦਾ ਹੋਲੀ ਦੀ ਰਸਮ ਨਾਲ ਕੋਈ ਸੰਬੰਧ ਨਹੀਂ। ਮਹੱਲਾ ਇਕ ਪ੍ਰਕਾਰ ਦੀ ਮਸਨੂਈ ਲੜਾਈ ਹੈ। ਪੈਦਲ ਅਰ ਸਵਾਰ ਸ਼ਸਤਰ-ਧਾਰੀ ਸਿੰਘ ਦੋ ਪਾਰਟੀਆਂ ਬਣਾ ਕੇ ਇਕ ਖਾਸ ਹਮਲੇ ਦੀ ਥਾਂ ਉੱਤੇ ਹਮਲਾ ਕਰਦੇ ਹਨ, ਅਰ ਅਨੇਕ ਪ੍ਰਕਾਰ ਦੇ ਕਰਤੱਵ ਵਿਖਾਉਂਦੇ ਹਨ; ਪਰ ਅਸੀਂ ਸਾਲ ਪਿਛੋਂ ਕੇਵਲ ਇਹ ਰਸਮ ਨਾਮ ਮਾਤ੍ਰ ਕਰ ਛੱਡਦੇ ਹਾਂ, ਲਾਭ ਕੁਝ ਨਹੀਂ ਉਠਾਉਂਦੇ। ਸ਼ਸਤਰ ਵਿਦਿਆ ਤੋਂ ਅਨਜਾਣ ਸਿੱਖ ਖਾਲਸਾ ਧਰਮ ਦੇ ਨਿਯਮਾਂ ਅਨੁਸਾਰ ਅਧੂਰਾ ਸਿੱਖ ਹੈ।"**

ਭਾਈ ਕਾਨ੍ਹ ਸਿੰਘ ਜੀ ਅਨੁਸਾਰ—

"ਕਲਗੀਧਰ ਜੀ ਆਪ ਇਸ ਬਣਾਉਟੀ ਲੜਾਈ ਨੂੰ ਵੇਖਦੇ ਅਤੇ ਦੋਹਾਂ ਦਲਾਂ ਨੂੰ ਲੋੜੀਂਦੀ ਸਿਖਿਆ ਦਿਆ ਕਰਦੇ ਸਨ, ਜਿਹੜਾ ਦਲ ਜੇਤੂ ਹੁੰਦਾ, ਉਸ ਨੂੰ ਦੀਵਾਨ ਵਿਚ ਸਿਰਪਾ

ਬਖਸ਼ਦੇ ਸਨ।"

ਇਸ ਸੰਬੰਧ ਵਿਚ ਭਾਈ ਸਾਹਿਬ ਹੋਰ ਲਿਖਦੇ ਹਨ—

"ਸ਼ੱਕ ਹੈ ਕਿ ਹੁਣ ਸਿੱਖਾਂ ਨੇ ਸ਼ਸਤਰ ਵਿਦਿਆ ਨੂੰ ਆਪਣੀ ਵਿਦਿਆ ਨਹੀਂ ਸਮਝਿਆ। ਸਿਰਫ਼ ਫੌਜੀਆਂ ਦਾ ਕਰਤਵ ਮੰਨ ਲਿਆ ਹੈ। ਦਸਮੇਸ਼ ਜੀ ਦਾ ਉਪਦੇਸ਼ ਹੈ ਕਿ ਹਰੇਕ ਸਿੱਖ ਪੂਰਾ ਸਿਪਾਹੀ ਹੋਵੇ ਤੇ ਸ਼ਸਤਰ ਵਿਦਿਆ ਦਾ ਅਭਿਆਸ ਕਰੇ।"

"ਹੋਲੇ ਮਹੱਲੇ" ਦਾ ਸ਼ਸਤਰਾਂ, ਸ਼ਸਤਰ-ਵਿਦਿਆ ਅਤੇ ਖਾਲਸੇ ਦੀ ਚੜ੍ਹਦੀ ਕਲਾ ਨਾਲ ਕਿਤਨਾ ਗੂੜ੍ਹਾ ਸੰਬੰਧ ਹੈ, ਇਹ ਗੱਲ ਕਵੀ ਨਿਹਾਲ ਸਿੰਘ ਜੀ ਦੀ ਇਸ ਰਚਨਾ ਤੋਂ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ—

**ਬਰਛਾ, ਢਾਲ, ਕਟਾਰਾ, ਤੇਗਾ, ਕੜਛਾ, ਦੇਗਾ ਗੋਲਾ ਹੈ।**
**ਛਕਾ ਪ੍ਰਸ਼ਾਦ, ਸਜਾ ਦਸਤਾਰਾ, ਅਰੁ ਕਰਦੋਨਾ ਟੋਲਾ ਹੈ।**
**ਸੁਤਟਾ ਸੁਚਾਲਾ, ਅਰ ਲਖ ਬਾਹਾ, ਕਲਗਾ ਸਿੰਘ ਸੁਚੋਲਾ ਹੈ।**
**ਅਪਰ ਮੁਛਹਿਰਾ ਦਾੜ੍ਹਾ ਜੈਸੇ, ਤੈਸਾ ਬੋਲਾ "ਹੋਲਾ" ਹੈ।**

ਸਪੱਸ਼ਟ ਹੈ ਕਿ "ਹੋਲਾ ਮਹੱਲਾ" ਦੀ ਰੀਤੀ ਦਾ ਵਿਸ਼ੇਸ਼ ਉਦੇਸ਼ ਸਿੰਘਾਂ ਵਿਚ ਸ਼ਸਤਰਾਂ ਦੀ ਲੋਕਪ੍ਰਿਯਤਾ ਪੈਦਾ ਕਰਨੀ ਤੇ ਭਗਤੀ ਦੀ ਰੱਖਿਆ ਲਈ ਸ਼ਕਤੀ ਦਾ ਸੰਚਾਰ ਕਰਨਾ ਸੀ। ਦਸਮੇਸ਼ ਜੀ ਦਾ ਖਾਲਸੇ ਨੂੰ ਉਪਦੇਸ਼ ਹੈ—

"ਸ਼ਸਤਰ ਕੇ ਅਧੀਨ ਹੈ ਰਾਜ।
ਜੋ ਨਾ ਧਰਹਿ ਤਿਸ ਬਿਗ੍ਰਹਿ ਕਾਜ।
ਯਾ ਤੇ ਸਰਬ ਖਾਲਸਾ ਸੁਨੀਅਹਿ।
ਆਯੁਧ ਧਰਬੇ ਉੱਤਮ ਗੁਨੀਅਹਿ।
ਜਬ ਹਮਰੈ ਦਰਸ਼ਨ ਕੋ ਆਵਹੁ।
ਬਨ ਸੁਚੇਤ ਤਨ ਸ਼ਸਤਰ ਸਜਾਵਹੁ।
ਕਮਰ-ਕਸਾ ਕਰ ਦੇਹੁ ਦਿਖਾਈ।
ਹਮਰੀ ਖੁਸ਼ੀ ਹੋਵੈ ਅਧਿਕਾਈ।"

*(ਗੁਰ ਪ੍ਰਤਾਪ ਸੂਰਜ, ਰੁਤ ੩, ਅਧਿ: ੨੩)*

ਤਥਾ—

"ਪੁਨ ਸੰਗ ਸਾਰੇ ਪ੍ਰਭੂ ਜੀ ਸੁਨਾਈ।
ਬਿਨਾ ਤੇਗ ਤੀਰੰ ਰਹੁ ਨਹਿ ਭਾਈ।
ਬਿਨਾ ਸ਼ਸਤਰ, ਕੇਸੰ, ਨਰੰ ਭੇਡ ਜਾਨੋ।
ਗਹੇ ਕਾਨ ਤਾਕੋ ਕਿਤੇ ਲੈ ਸਿਧਾਨੋ।
ਇਹੈ ਮੋਰ ਆਗਿਆ ਸੁਨੋ ਹੇ ਪਿਆਰੇ।
ਬਿਨਾ ਕੇਸ ਤੇਗੰ ਦਿਵੋ ਨ ਦੀਦਾਰੇ।
ਇਹੋ ਮੋਰ ਬੈਨਾ ਮੰਨੇਗਾ ਸੁ ਜੋਈ।
ਤਿਸੈ ਇਛ ਪੂਰੀ ਸਭੇ ਜਾਨ ਹੋਈ।"

*(ਗੁਰ ਬਿਲਾਸ ਪਾ: ੧੦, ਅਧਿ:੨੩)*

ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚ ਆਦੇਸ਼ ਹੈ—

"ਕਛ, ਕਿਰਪਾਨ, ਨ ਕਬਹੂੰ ਤਿਆਗੀ।
ਸਨਮੁਖ ਲੜੈ, ਨ ਰਣ ਤੇ ਭਾਗੀ।"

ਇਸੇ ਪ੍ਰਕਾਰ ਭਾਈ ਨੰਦ ਲਾਲ ਸਿੰਘ ਜੀ ਦੇ ਰਹਿਤਨਾਮੇ ਵਿਚ ਹੁਕਮ ਹੈ—

"ਸ਼ਸਤਰ ਹੀਨ ਇਹ ਕਬਹੂੰ ਨਾ ਹੋਈ।
ਰਹਤਵੰਤ ਖਾਲਿਸ ਹੈ ਸੋਈ।"

ਇਹੀ ਕਾਰਨ ਸੀ ਕਿ ਕਲਗੀਧਰ ਪਾਤਸ਼ਾਹ ਜੀ ਨੇ ਸ਼ਸਤਰਾਂ ਦੀ ਪ੍ਰਤੀਨਿਧ ਤੇਗ (ਕਿਰਪਾਨ) ਨੂੰ ਕਕਾਰਾਂ ਦੀ ਰਹਿਤ ਵਿਚ ਸ਼ਾਮਲ ਕੀਤਾ। ਖਾਲਸੇ ਦੀ ਤੇਗ ਸਵੈ-ਰੱਖਿਆ, ਦੀਨ-ਦੁਖੀ ਦੀ ਰਾਖੀ ਅਤੇ ਧਰਮ ਤੇ ਦੇਸ਼ ਦੀ ਰੱਖਿਆ ਦੀ ਜਾਮਨ ਹੈ। ਤੇਗ ਦੇ ਬਖਸ਼ਣਹਾਰ ਦਾ ਫੁਰਮਾਨ ਹੈ—

"ਦੇਗ ਤੇਗ ਜਗ ਮੈ ਦੋਊ ਚਲੈ॥
ਰਾਖ ਆਪ ਮੁਹਿ ਅਊਰ ਨ ਦਲੈ।"

ਸ਼ਸਤਰਾਂ, ਤੇਗ ਜਾਂ ਹੋਰ ਤੋਂ ਕਦਾਚਿਤ ਇਹ ਭਾਵ ਨਹੀਂ ਲੈਣਾ ਕਿ ਖਾਲਸੇ ਨੂੰ ਕੇਵਲ ਇਹੀ ਪੁਰਾਣੇ ਸ਼ਸਤਰ ਹੀ ਵਰਤਣ ਦੀ ਤਾਕੀਦ ਹੈ, ਸਮੇਂ ਦੇ ਫੇਰ ਤੇ ਲੋੜ ਮੁਤਾਬਕ ਸ਼ਸਤਰਾਂ ਦੀਆਂ ਸ਼ਕਲਾਂ ਬਦਲਦੀਆਂ ਰਹਿਣਗੀਆਂ। ਸੋ, ਖਾਲਸੇ ਨੂੰ ਓਹੀ ਸ਼ਸਤਰ ਯੋਗ ਹਨ, ਜੋ ਵਿਸ਼ੇਸ਼ ਲਾਭਦਾਇਕ ਹੋਣ। ਇਹ ਨਹੀਂ ਕਿ ਉਸ ਨੇ ਅੱਜ ਦੇ ਮਾਰੂ ਹਥਿਆਰਾਂ ਦੀ ਥਾਂ ਤੀਰ ਕਮਾਨ ਜਾਂ ਤੋੜੇਦਾਰ ਬੰਦੂਕ ਦੀ ਹੀ ਵਰਤੋਂ ਕਰਨੀ ਹੈ। ਹਾਂ, ਸ਼ਸਤਰਾਂ ਦੀ ਪ੍ਰਤੀਨਿਧ "ਤੇਗ" ਨੂੰ ਜਿਹਾ ਕਿ ਰਹਿਤਨਾਮਿਆਂ ਵਿਚ ਅੰਕਿਤ ਹੈ, ਖੰਡੇ ਦੀ ਪਾਹੁਲ ਸਮੇਂ ਦੱਸੀ ਰਹਿਤ ਮੁਤਾਬਕ, ਸਦਾ ਅੰਗ-ਸੰਗ ਰੱਖਣਾ ਹੈ।

ਕਲਗੀਧਰ ਪਿਤਾ ਜੀ ਦੇ ਖਾਸ ਰੂਪ ਖਾਲਸੇ ਨੇ ਸ੍ਰੀ ਅਨੰਦ ਪੁਰ ਸਾਹਿਬ, ਸ੍ਰੀ ਹਜ਼ੂਰ ਸਾਹਿਬ ਅਤੇ ਹੋਰ ਥਾਂ ਪਰ ਹੋਲਾ ਮਹੱਲਾ ਮਨਾਉਂਦਿਆਂ ਅਤੇ ਸੂਰਮਿਆਂ ਤੇ ਸ਼ਹੀਦਾਂ ਸਿੰਘਾਂ ਦੀਆਂ ਵਾਰਾਂ ਗਾਉਂਦਿਆਂ ਤੇ ਸੁਣਦਿਆਂ ਹੋਇਆਂ ਦੀਨ ਦੁਖੀਆਂ ਦੀ ਸੇਵਾ ਲਈ ਭਗਤੀ ਅਤੇ ਸ਼ਕਤੀ ਦੇ ਇਕ-ਸਮਾਨ ਪੁਜਾਰੀ ਹੋਣਾ ਹੈ। ਉਸ ਨੇ ਸ਼ਸਤ੍ਰ-ਬੱਧ ਹੋ, ਚੜ੍ਹਦੀਆਂ ਕਲਾਂ ਵਿਚ ਵਿਚਰਨ ਲਈ ਖਾਲਸੇ ਦੇ ਲਾਹੌਰ ਫਤਹਿ ਕਰਨ ਉਪਰੰਤ ਚਲਾਏ ਸਿੱਕੇ ਉੱਤੇ ਉਕਰੀ ਇਹ ਇਬਾਰਤ ਸਦਾ ਚੇਤੇ ਰੱਖਣੀ ਹੈ—

ਦੇਗੋ ਤੇਗੋ ਫ਼ਤਹ ਵ ਨੁਸਰਤ ਬੇਦਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਭਾਵ—ਖਾਲਸੇ ਨੇ ਦੇਗ, ਤੇਗ ਤੇ ਬਿਨਾਂ ਦੇਰੀ ਫ਼ਤਹ, ਗੁਰੂ ਨਾਨਕ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਪ੍ਰਾਪਤ ਕੀਤਾ।

◇◇◇

## ਭੁੱਲ ਦੀ ਸੋਧ

ਜਨਵਰੀ 1998 ਦੀ "ਸਿੱਖ ਫੁਲਵਾੜੀ" ਦੇ ਪੰਨਾ 21 ਉਤੇ ਛਪੀ ਵਿਸ਼ੇਸ਼ ਗੁਰਮਤਿ ਸਮਾਗਮ (ਨੌਸ਼ਹਿਰਾ) ਦੀ ਰੀਪੋਰਟ ਵਿਚ 'ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਨੌਨਿਹਾਲ' ਦੀ ਥਾਂ 'ਤੇ 'ਯਾਦਗਾਰ ਗੁਰਦੁਆਰਾ ਨੌਨਿਹਾਲ, ਨੌਸ਼ਹਿਰਾ' ਪੜ੍ਹਿਆ ਜਾਵੇ। ਹੋਈ ਭੁੱਲ ਲਈ ਖਿਮਾਂ ਦੇ ਜਾਚਕ **ਹਾਂ!** — ਸੰਪਾਦਕ

# ਗੁਰ ਕੇ ਚਰਨ ਰਿਦੈ ਲੈ ਧਾਰਉ

—ਸ. ਜਗਜੀਤ ਸਿੰਘ, ਜੰਮੂ

ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ—

**ਸਤਿਗੁਰ ਕੀ ਮੂਰਤਿ ਹਿਰਦੈ ਵਸਾਏ॥**
**ਜੋ ਇਛੈ ਸੋਈ ਫਲੁ ਪਾਏ॥**

(ਧਨਾਸਰੀ, ਮ:੧, ਪੰਨਾ ੬੬੧)

ਪ੍ਰੋ. ਸਾਹਿਬ ਸਿੰਘ ਜੀ ਇਸ ਦੇ ਅਰਥ ਇੰਜ ਕਰਦੇ ਹਨ—

'ਜੇਹੜਾ ਸੇਵਕ ਆਪਣੇ ਸਤਿਗੁਰੂ ਦੇ ਆਤਮਿਕ ਸਰੂਪ (ਸ਼ਬਦ) ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਹ ਗੁਰੂ ਦੇ ਦਰ ਤੋਂ ਮਨ-ਇੱਛਤ ਫਲ ਹਾਸਲ ਕਰ ਲੈਂਦਾ ਹੈ। ਸਦਾ ਥਿਰ ਰਹਿਣ ਵਾਲਾ ਮਾਲਕ ਪ੍ਰਭੂ ਉਸ ਉੱਤੇ ਇਤਨੀ ਮਿਹਰ ਕਰਦਾ ਹੈ ਕਿ ਉਸਨੂੰ ਮੌਤ ਦਾ ਵੀ ਕੋਈ ਡਰ ਨਹੀਂ ਰਹਿ ਜਾਂਦਾ।

ਇਸੇ ਹੀ ਸ਼ਬਦ ਦੇ ਅਖੀਰ ਤੇ ਗੁਰੂ ਨਾਨਕ ਦੇਵ ਜੀ 'ਸਤਿਗੁਰ ਕੀ ਮੂਰਤ ਕੀ ਹੈ ਤੇ ਇਸ ਨੂੰ ਹਿਰਦੇ ਕਿਵੇਂ ਵਸਾਉਣਾ ਹੈ' ਬਾਰੇ ਵਿਆਖਿਆ ਇਉਂ ਕਰਦੇ ਹਨ—

**ਭਨਤਿ ਨਾਨਕੁ ਕਰੇ ਵੀਚਾਰੁ॥**
**ਸਾਚੀ ਬਾਣੀ ਸਿਉ ਧਰੇ ਪਿਆਰੁ॥**
**ਤਾ ਕੋ ਪਾਵੈ ਮੋਖ ਦੁਆਰੁ॥**
**ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ॥ ੫॥ ੨॥ ੪॥**

(ਧਨਾਸਰੀ, ਮ: ੧, ਪੰਨਾ ੬੬੧)

ਸਤਿਗੁਰੂ ਜੀ ਫੁਰਮਾਉਂਦੇ ਹਨ—ਜਦੋਂ ਮਨੁੱਖ ਗੁਰੂ ਦੇ ਸ਼ਬਦ ਦੀ ਵੀਚਾਰ ਕਰਦਾ ਹੈ, ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫਤ ਸਲਾਹ ਵਾਲੀ ਇਸ ਗੁਰਬਾਣੀ ਨਾਲ ਪਿਆਰ ਪਾਂਦਾ ਹੈ ਤਦੋਂ ਉਹ ਮਾਇਆ ਦੇ ਮੋਹ ਤੋਂ ਖਲਾਸੀ ਦਾ ਦਰਵਾਜ਼ਾ ਲੱਭ ਲੈਂਦਾ ਹੈ। ਸਿਫਤ ਸਲਾਹ ਵਾਲਾ ਇਹ ਸ੍ਰੇਸ਼ਟ ਗੁਰ-ਸ਼ਬਦ ਹੀ ਅਸਲ ਜਪ ਹੈ, ਅਸਲ ਤਪ ਹੈ।

**ਗੁਰੂ ਜੀ ਨੇ ਸਪੱਸ਼ਟ ਕਰ ਦਿੱਤਾ ਹੈ ਕਿ ਇਹ ਬਾਣੀ ਹੀ (ਸ਼ਬਦ ਹੀ) ਅਸਲ ਵਿਚ ਸਤਿਗੁਰੂ ਦੀ ਮੂਰਤ ਹੈ।**

ਇਸੇ ਹੀ ਸੰਬੰਧ ਵਿਚ ਗੁਰੂ ਅਰਜੁਨ ਪਾਤਸ਼ਾਹ ਜੀ ਫੁਰਮਾਉਂਦੇ ਹਨ—

**ਗੁਰ ਕੀ ਮੂਰਤਿ ਮਨ ਮਹਿ ਧਿਆਨੁ॥**
**ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥**
**ਗੁਰ ਕੇ ਚਰਨ ਰਿਦੈ ਲੈ ਧਾਰਉ॥**
**ਗੁਰ ਪਾਰਬ੍ਰਹਮੁ ਸਦਾ ਨਮਸਕਾਰਉ॥ ੧॥**

(ਗੋਂਡ, ਮ: ੫, ਪੰਨਾ ੮੬੪)

**ਅਰਥ**—ਹੇ ਭਾਈ ! ਗੁਰੂ ਦੀ ਮੂਰਤੀ ਦਾ ਮੇਰੇ ਮਨ ਵਿਚ ਧਿਆਨ ਟਿਕਿਆ ਰਹਿੰਦਾ ਹੈ।

ਇਹ ਮੂਰਤੀ ਕੀ ਹੈ, ਅਗਲੀ ਪੰਗਤੀ ਵਿਚ ਗੁਰੂ ਸਾਹਿਬ ਸਮਝਾਉਂਦੇ ਹਨ—

**"ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥"**

ਗੁਰ ਦਾ ਸ਼ਬਦ ਹੀ ਗੁਰੂ ਦੀ ਮੂਰਤੀ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਮੇਰਾ ਮਨ ਨਾਮ-ਮੰਤ੍ਰ ਨੂੰ ਸਭ ਮੰਤ੍ਰਾਂ ਤੋਂ ਸ੍ਰੇਸ਼ਟ ਮੰਤ੍ਰ ਮਨ ਰਿਹਾ ਹੈ।

ਗੁਰੂ ਦੇ ਸ਼ਬਦ (ਚਰਨਾਂ) ਨੂੰ ਮੈਂ ਹਿਰਦੇ ਵਿਚ ਵਸਾਉਂਦਾ ਹਾਂ, ਗੁਰੂ ਨੂੰ ਹੀ ਪ੍ਰਮਾਤਮਾ ਦਾ ਰੂਪ ਜਾਣ ਕੇ ਉਸਨੂੰ ਸਦਾ ਨਮਸਕਾਰ ਕਰਦਾ ਹਾਂ।

ਸਿੱਖ ਧਰਮ ਦੇ ਦੋ ਦਾਰਸ਼ਨਿਕ ਥੰਮ ਹਨ—ਸਾਧ ਸੰਗਤ ਤੇ ਗੁਰਬਾਣੀ।

ਗੁਰੂ ਦੀ ਜ਼ਾਹਰਾ ਸ਼ਕਤੀ ਹੈ—ਸਾਧ ਸੰਗਤ

ਗੁਰੂ ਦੀ ਆਤਮਿਕ ਸ਼ਕਤੀ ਹੈ—ਗੁਰਬਾਣੀ

ਗੁਰੂ ਤੇ ਸੰਗਤ ਦੋ ਇਕਾਈਆਂ ਨਹੀਂ, ਇਕ ਇਕਾਈ ਹੈ।

ਗੁਰੂ ਆਤਮਿਕ ਤੱਤ ਹੈ ਜੋ ਸ਼ਬਦ ਰੂਪ, ਗੁਰੂ ਗ੍ਰੰਥ, ਬਾਣੀ ਤਥਾ ਨਾਮ ਸਿਮਰਨ ਰੂਪ ਵਿਚ ਸੰਗਤ ਵਿਚ ਜਗਦੀ ਜੋਤ ਬਣ ਕੇ ਵਿਦਮਾਨ ਰਹਿੰਦਾ ਹੈ।

ਸ਼ਬਦ ਤੋਂ ਬਿਨਾ ਸੰਗਤ ਨੂੰ ਕੋਈ ਟੇਕ ਆਸਰਾ ਨਹੀਂ।

ਸੋ ਗੁਰੂ ਆਪਣੀ ਅਪਾਰ ਆਤਮਿਕ ਸ਼ਕਤੀ ਦੁਆਰਾ ਸੰਗਤ ਰਾਹੀਂ ਆਪਣੇ ਸੰਸਾਰ ਕਲਿਆਣ ਦੇ ਉਦੇਸ਼ ਨੂੰ ਪੂਰਾ ਕਰਦਾ ਹੈ।

ਗੁਰੂ ਇਕ ਹੇਤੂ ਹੈ ਤੇ ਸੰਗਤ ਸਾਧਨ।

ਭਾਈ ਗੁਰਦਾਸ ਜੀ ਇਸ ਰਹੱਸ ਨੂੰ ਇਸ ਤਰ੍ਹਾਂ ਸਮਝਾਉਂਦੇ ਹਨ :

**ਗੁਰ ਮੂਰਤ ਗੁਰ ਸ਼ਬਦ ਹੈ,**
**ਸਾਧ ਸੰਗਤਿ ਵਿਚ ਪਰਗਟੀ ਆਇਆ॥**

ਗੁਰੂ ਘਰ ਦੇ ਧਰੋਹੀ ਇਸ ਗੱਲ ਦਾ ਪ੍ਰਚਾਰ ਕਰਦੇ ਹਨ ਕਿ ਸ਼ਬਦ ਗੁਰੂ ਦੀ ਨਾ ਤਾਂ ਕੋਈ ਸ਼ਕਲ ਹੈ ਤੇ ਨਾ ਹੀ ਬੋਲ ਸਕਦਾ ਹੈ। ਫਿਰ ਉਸ ਦੇ ਦਰਸ਼ਨ ਤੇ ਗਿਆਨ ਕਿਵੇਂ ਪ੍ਰਾਪਤ ਹੋਵੇ?

ਅਜਿਹੇ ਅਗਿਆਨੀਆਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਜੇ ਇਹ ਅਸੂਲ ਮੰਨ ਲਈਏ ਤਾਂ ਅਨੇਕ ਪ੍ਰਕਾਰ ਦੀਆਂ ਮਸ਼ੀਨਾਂ, ਰੇਡੀਓ, ਟੇਪ ਰਿਕਾਰਡ ਆਦਿ ਵੀ ਗੁਰੂ ਮੰਨਣੇ ਪੈਣਗੇ ਕਿਉਂਕਿ ਕੇਵਲ ਬੋਲਣ ਵਾਲਾ ਹੀ ਗੁਰੂ ਨਹੀਂ ਹੁੰਦਾ।

ਜਿਥੋਂ ਤੱਕ ਸ਼ਕਲ (ਸਰੂਪ/ਦੇਹ) ਦਾ ਸੰਬੰਧ ਹੈ, ਉਹ ਕੱਚੀ ਹੈ, ਬਿਨਸਣਹਾਰ ਹੈ, ਬੀਮਾਰ ਹੋ ਜਾਂਦੀ ਹੈ।

**ਦੇਹੀ ਕਾਚੀ ਕਾਗਦ ਮਿਕਦਾਰਾ॥**
**ਬੂੰਦ ਪਵੈ ਬਿਨਸੈ, ਢਹਤ ਨ ਲਾਗੈ ਬਾਰਾ॥**

(ਮਾਰੂ, ਮ: ੩, ਪੰਨਾ ੧੦੪੮)

ਸੋ 'ਸ਼ਬਦ ਗੁਰੂ' ਇਕ ਜੋਤਿ ਹੈ, ਸਰੀਰ ਨਹੀਂ, ਮੂਰਤ ਨਹੀਂ।

ਜੋਤਿ-ਰੂਪ ਦੇ ਦੀਦਾਰ ਦਿਬ ਦ੍ਰਿਸ਼ਟੀ ਰਾਹੀਂ ਹੀ ਹੋ ਸਕਦੇ ਹਨ।

**ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ॥**

(ਸਲੋਕ, ਮ: ੩, ਪੰਨਾ ੫੯੪)

ਫਿਰ ਇਕ ਹੋਰ ਨਿਰਣਾ ਭੀ ਕੀਤਾ ਹੈ—

**ਦੂਜਾ ਨਹੀ ਜਾਨੈ ਕੋਇ॥ ਸਤਗੁਰੁ ਨਿਰੰਜਨੁ ਸੋਇ॥**
**ਮਾਨੁਖ ਕਾ ਕਰਿ ਰੂਪੁ ਨ ਜਾਨੁ॥ ਮਿਲੀ ਨਿਮਾਨੇ ਮਾਨੁ॥ ੨॥**
*(ਰਾਮਕਲੀ, ਮ: ੫, ਪੰਨਾ ੮੯੫)*

ਸਤਿਗੁਰੂ ਨੂੰ ਸਰੀਰ ਸਮਝਣਾ ਇਕ ਵੱਡੀ ਭੁੱਲ ਹੈ। ਜੇਕਰ ਗੁਰੂ ਨਾਨਕ ਦੇਵ ਜੀ ਸਰੀਰ ਕਰਕੇ ਗੁਰੂ ਹੁੰਦੇ ਤਾਂ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਤੋਂ ਬਾਦ ਗੁਰਤਾ ਬੰਦ ਹੋ ਜਾਣੀ ਸੀ। ਉਨ੍ਹਾਂ ਗੁਰੂ ਜੋਤਿ ਨੂੰ ਆਪਣੇ ਜੀਉਂਦਿਆਂ ਹੀ ਭਾਈ ਲਹਿਣਾ ਜੀ ਅੰਦਰ ਟਿਕਾ ਕੇ ਉਨ੍ਹਾਂ ਨੂੰ ਗੁਰੂ ਅੰਗਦ ਦੇਵ ਬਣਾ ਦਿੱਤਾ ਤੇ ਉਨ੍ਹਾਂ ਅੱਗੇ ਮੱਥਾ ਟੇਕਿਆ। ਇਹ ਇਸ ਗੱਲ ਦਾ ਸਬੂਤ ਹੈ ਕਿ ਸ਼ਬਦ ਗੁਰੂ ਜੋਤਿ ਦੇ ਪ੍ਰਵੇਸ਼ ਕਰਨ ਨਾਲ ਹੀ ਆਪ ਜੀ ਨੂੰ ਇੰਨੀ ਵਡਿਆਈ ਪ੍ਰਾਪਤ ਹੋਈ।

**ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ॥**
**ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ॥**
*(ਰਾਮਕਲੀ ਕੀ ਵਾਰ, ਪੰਨਾ ੯੬੭)*

**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥**
**ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ॥**
*(ਰਾਮਕਲੀ ਕੀ ਵਾਰ, ਪੰਨਾ ੯੬੬)*

ਭਾਵ ਇਹ ਕਿ ਜੋਤਿ ਅਤੇ ਜੁਗਤਿ ਵਿਚ ਕੋਈ ਅੰਤਰ ਨਹੀਂ ਆਇਆ। ਭਾਈ ਗੁਰਦਾਸ ਜੀ ਨੇ ਗੁਰੂ ਸਾਹਿਬ ਦੇ ਗਿਆਨ ਨੂੰ ਬਿਆਨ ਕੀਤਾ ਹੈ—

**ਪਾਰਬ੍ਰਹਮ ਗੁਰ ਰੂਪ ਹੋਇ,**
**ਸਾਧ ਸੰਗਤਿ ਗੁਰ ਸ਼ਬਦ ਸੁਣਾਇਆ।**

ਇਸ ਤਰ੍ਹਾਂ ਗੁਰੂ ਦੀ ਕੋਈ ਮੂਰਤ ਨਹੀਂ ਬਣਾਈ ਜਾ ਸਕਦੀ। ਸਿਰਫ਼ ਗੁਰੂ ਜੀ ਦੇ ਸ਼ਬਦ ਦਾ ਧਿਆਨ ਕਰਨਾ ਹੀ ਗੁਰ ਮੂਰਤ ਦਾ ਧਿਆਨ ਹੈ—

**ਗੁਰ ਮੂਰਤਿ ਗੁਰ ਸ਼ਬਦ ਹੈ,**
**ਸਾਧ ਸੰਗਤਿ ਵਿਚ ਪ੍ਰਗਟੀ ਆਇਆ।**
*(ਭਾਈ ਗੁਰਦਾਸ ਜੀ)*

ਗੁਰੂ ਸਾਹਿਬ ਦੇ ਸਰੀਰ ਵਿਚ ਹੁੰਦਿਆਂ ਭੀ ਗੁਰਬਾਣੀ ਨੂੰ ਗੁਰੂ ਪਦ ਪ੍ਰਾਪਤ ਸੀ। ਆਪ ਗੁਰਬਾਣੀ ਨੂੰ ਨਿਰੰਕਾਰ ਸਮਝਦੇ ਸਨ।

**ਵਾਹੁ ਵਾਹੁ ਬਾਣੀ ਨਿਰੰਕਾਰ ਹੈ,**
**ਤਿਸੁ ਜੇਵਡੁ ਅਵਰੁ ਨ ਕੋਇ॥**
*(ਗੂਜਰੀ ਕੀ ਵਾਰ, ਸਲੋਕ, ਮ: ੩, ਪੰਨਾ ੫੧੫)*

**ਬਾਣੀ ਗੁਰੂ ਗੁਰੂ ਹੈ ਬਾਣੀ,**
**ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ,**
**ਪਰਤਖਿ ਗੁਰੂ ਨਿਸਤਾਰੇ॥** *(ਨਟ, ਮ:੪, ਪੰਨਾ ੯੮੨)*

ਐਸਾ ਪ੍ਰਤੱਖ ਪ੍ਰਮਾਣ ਹੁੰਦਿਆਂ ਭੀ ਭੁਲੇਖਾ ਪਾਊ ਵਿਚਾਰ ਸਾਡੇ ਮਨਾਂ ਅੰਦਰ ਧਸਦੇ ਜਾ ਰਹੇ ਹਨ ਤੇ ਅਸੀਂ ਸ਼ੰਕਾਵਾਦੀ ਹੁੰਦੇ ਜਾ ਰਹੇ ਹਾਂ ਕਿ ਗੁਰੂ ਦੀ ਮੂਰਤ ਕੀ ਹੈ, ਗੁਰੂ ਦੇ ਚਰਨ ਕਿਹੜੇ ਹਨ। ਇਕ ਪਦ ਦੇ ਅਰਥ ਹਰੇਕ ਭਾਸ਼ਾ ਵਿਚ ਕਈ ਕਈ ਹੁੰਦੇ ਹਨ। ਕਦੇ ਇੰਗਲਿਸ਼ ਦੀ ਡਿਕਸ਼ਨਰੀ ਖੋਲ੍ਹ ਕੇ ਦੇਖ ਇੱਕ ਇੱਕ ਪਦ ਦੇ ਕਈ ਕਈ ਅਰਥ ਦਿੱਤੇ ਹੁੰਦੇ ਹਨ। ਅਸੀਂ ਉਹ ਅਰਥ ਕਿਸ ਸੰਦਰਭ ਵਿਚ ਦੇਖਣੇ ਹਨ, ਇਹ ਵਿਦਿਆ ਦੀ ਤਕਨੀਕ ਹੈ।

ਦ੍ਰਿਸ਼ਟਾਂਤ ਵਜੋਂ ਪਦ—'**ਧਨ**' ਹੀ ਲੈ ਲਈਏ।

ਪਹਿਲਾ ਅਰਥ ਹੈ—'**ਦੌਲਤ**', ਦੂਜਾ—'**ਇਸਤ੍ਰੀ**', ਤੀਜਾ—'**ਧੰਨਤਾ, ਯੋਗ**'

ਹਰ ਸੰਦਰਭ ਵਿਚ ਅਗਰ ਇਹ ਤਿੰਨ ਅਰਥ ਇਕ ਹੀ ਅਰਥ ਵਿਚ ਕਰਦੇ ਜਾਈਏ ਤਾਂ ਅਨਰਥ ਹੋਏਗਾ ਤੇ ਅਸੀ ਮੂਰਖ ਕਹਿਲਾਵਾਂਗੇ। ਇਸੇ ਤਰ੍ਹਾਂ ਗੁਰੂ, ਮੂਰਤਿ ਤੇ ਚਰਨ ਦੇ ਅਰਥ ਅਸੀਂ ਸਮਝਣ ਦਾ ਯਤਨ ਕਰੀਏ।

**ਗੁਰੂ—**

**ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ॥੧੩॥**
*(ਸੂਹੀ, ਮ:੪, ਪੰਨਾ ੭੫੯)*

ਮੇਰਾ ਸਤਿਗੁਰੂ ਸਦਾ ਕਾਇਮ ਹੈ। ਨਾ ਜੰਮਦਾ ਹੈ, ਨਾ ਮਰਦਾ ਹੈ। ਨਾਸ਼ ਰਹਿਤ ਹੈ। ਸਰਬ ਸ਼ਕਤੀਮਾਨ ਹੈ। ਸਭ ਵਿਚ ਸਮਾਇਆ ਹੋਇਆ ਹੈ।

**ਗੁਰੁ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹ ਲੋਇ॥**
**ਅਮਰ ਪਦਾਰਥੁ ਨਾਨਕਾ, ਮਨਿ ਮਾਨਿਐ ਸੁਖੁ ਹੋਇ॥**
*(ਵਾਰ ਮਾਝ ਕੀ, ਮ: ੧, ਪੰਨਾ ੧੩੭)*

ਗੁਰੂ ਦਾਤਾ ਹੈ, ਬਰਫ਼ ਦਾ ਘਰ ਤੇ ਪਰਕਾਸ਼ ਰੂਪ ਹੈ। ਤਿੰਨਾਂ ਲੋਕਾਂ ਵਿਚ ਵਿਆਪਕ ਹੈ। ਮਰਨ ਤੋਂ ਰਹਿਤ ਹੈ। ਹੇ ਨਾਨਕ, ਐਸੇ ਗੁਰੂ ਨੂੰ ਮਨ ਵਿਚ ਟਿਕਾਈਏ ਤਾਂ ਸਰਬ ਸੁਖ ਮਿਲ ਜਾਣਗੇ।

**ਗੁਰੁ ਦੇਵਾ ਗੁਰੁ ਅਲਖ ਅਭੇਵਾ॥**
**ਤ੍ਰਿਭਵਣ ਸੋਝੀ ਗੁਰ ਕੀ ਸੇਵਾ॥**
*(ਭੈਰਉ, ਮ: ੧, ਪੰਨਾ ੧੧੨੫)*

ਗੁਰੂ ਪ੍ਰਕਾਸ਼ ਰੂਪ ਹੈ। ਗੁਰੂ ਸਮਝ ਤੋਂ ਪਰੇ ਹੈ। ਗੁਰੂ ਭੇਦ ਰਹਿਤ ਹੈ। ਐਸੇ ਗੁਰੂ ਦੇ ਜਾਪ ਨਾਲ ਤਿੰਨ ਭਵਣਾਂ ਦੀ ਸੋਝੀ ਹੋ ਜਾਂਦੀ ਹੈ।

ਆਓ ਹੁਣ ਮੂਰਤ ਦੇ ਅਰਥ ਸਮਝਣ ਦੀ ਕੋਸ਼ਿਸ਼ ਕਰੀਏ—

ਮੂਰਤਿ — ਪਹਿਲਾ ਅਰਥ ਹੈ— ਤਸਵੀਰ, ਦੂਜਾ ਅਰਥ ਹੈ—ਵਿਅਕਤੀ, ਤੀਜਾ ਅਰਥ ਹੈ—ਹਸਤੀ, ਚੌਥਾ ਅਰਥ ਹੈ—ਸ਼ਬਦ।

**ਅਮੋਘ ਦਰਸਨ ਆਜੂਨੀ ਸੰਭਉ॥**
**ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥**
*(ਮਾਰੂ, ਮ: ੫, ਪੰਨਾ ੧੦੮੨)*

ਗੁਰੂ ਅਰਜਨ ਦੇਵ ਜੀ ਮਾਰੂ ਰਾਗ ਵਿਚ ਅਕਾਲ ਪੁਰਖ ਬਾਰੇ ਲਿਖਦੇ ਹਨ ਕਿ ਉਹ ਐਸੀ ਹਸਤੀ ਹੈ ਜਿਸ ਤੇ ਕਾਲ ਹਾਵੀ ਨਹੀਂ; ਨਾ ਹੀ ਕਦੇ ਨਾਸ਼ ਹੁੰਦੀ ਹੈ, ਅਜੂਨੀ ਹੈ ਤੇ ਉਸ ਦਾ ਪਰਕਾਸ਼ ਆਪਣੇ ਆਪ ਤੋਂ ਹੈ।

ਸੋ ਇਥੇ 'ਮੂਰਤਿ' ਦੇ ਅਰਥ **ਹਸਤੀ** ਹਨ।

ਭਾਈ ਗੁਰਦਾਸ ਜੀ ਨੇ ਮੂਰਤਿ ਦੇ ਅਰਥ **ਸ਼ਬਦ** ਕੀਤੇ ਹਨ।

ਗੁਰ ਮੂਰਤਿ ਗੁਰ ਸ਼ਬਦ ਹੈ..................

ਆਉ ਹੁਣ '**ਚਰਨ**' ਪਦ ਦੇ ਅਰਥ ਦੱਸੀਏ।

ਪਹਿਲਾ ਅਰਥ ਹੈ—ਹੱਡ ਮਾਸ ਦੇ ਬਣੇ ਹੋਏ ਪੈਰ।

ਦੂਜਾ ਅਰਥ ਹੈ—ਸ਼ਬਦ, ਉਪਦੇਸ਼, ਗੁਰਵਾਕ, ਗੁਰਬਾਣੀ, ਗੁਰਬਚਨ। ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਪਹਿਲੇ ਅਰਥ ਹੀ ਸਭ ਜਗ੍ਹਾ ਕਰਦੇ ਹਨ, ਜੇ ਇਹੀ ਅਰਥ ਮੰਨ ਲਈਏ ਫਿਰ ਤਾਂ ਰੱਬ ਦੇ ਵੀ ਚਰਨ ਮੰਨਣੇ ਪੈਣਗੇ।

**ਹਰਿ ਕੇ ਚਰਣ ਰਿਦੇ ਮਹਿ ਬਸੇ॥**
**ਜਨਮ ਜਨਮ ਕੇ ਕਿਲਵਿਖ ਨਸੇ॥**

*(ਗਉੜੀ, ਮਹਲਾ ੫, ਪੰਨਾ ੧੯੭)*

**ਹਰਿ ਕੇ ਚਰਣ ਹਿਰਦੈ ਉਰਿ ਧਾਰਿ॥**
**ਭਵ ਸਾਗਰੁ ਚੜਿ ਉਤਰਹਿ ਪਾਰਿ॥ ੨॥**

*(ਗਉੜੀ, ਮਹਲਾ ੫, ਪੰਨਾ ੧੯੬)*

ਕੀ ਕਦੀ ਚਰਨ 'ਗਾਏ' ਵੀ ਜਾ ਸਕਦੇ ਹਨ ? ਕੀ ਚਰਨ 'ਜਪੇ' ਭੀ ਜਾ ਸਕਦੇ ਹਨ ?

**ਹਰਿ ਕੇ ਚਰਨ ਹਿਰਦੈ ਗਾਇ॥**
**ਸੀਤਲਾ ਸੁਖ ਸਾਂਤਿ ਮੂਰਤਿ, ਸਿਮਰਿ ਸਿਮਰਿ ਨਿਤ ਧਿਆਇ॥**

*(ਕਾਨੜਾ, ਮ: ੫, ਪੰਨਾ ੧੩੦੦)*

**ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ॥**

*(ਬਿਲਾਵਲੁ, ਮ: ੫, ਪੰਨਾ ੮੨੭)*

**ਹਰਿ ਚਰਣ ਜਪਤ ਨਿਸਤਰਿਆ॥**

*(ਸੂਹੀ, ਛੰਤ, ਮ: ੫, ਪੰਨਾ ੭੭੯)*

ਹਰੀ ਤਾਂ ਨਿਰੰਕਾਰ ਹੈ, ਨਿਰ-ਅਕਾਰ ਨਾਲ ਚਰਨ ਕਿਥੇ?

ਗੁਰੂ ਸਾਹਿਬ ਨੇ ਅਰਥ ਭੀ ਆਪ ਹੀ ਕੀਤੇ ਹਨ ਕਿ ਨਿਰੰਕਾਰ ਦੇ ਚਰਨ ਕੀ ਹਨ ਤੇ ਸਤਿਗੁਰ ਦੇ ਚਰਨ ਕੀ ਹਨ।

**ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ॥**

*(ਧਨਾਸਰੀ, ਮ: ੫, ਪੰਨਾ ੬੭੯)*

**ਗੋਬਿੰਦ ਦੇ ਗੁਣ ਵੀਚਾਰਨੇ ਹੀ ਚਰਨ ਕਮਲ ਤੇ ਨਮਸਕਾਰ ਹੈ।** ਭਾਵ, ਵਾਹਿਗੁਰ ਦੇ ਗੁਣਾਂ ਨੂੰ ਵੀਚਾਰਣਾ, ਮੰਨਣਾ ਤੇ ਅਮਲ ਵਿਚ ਲਿਆਉਣਾ ਹੀ ਚਰਨਾਂ ਤੇ ਨਮਸਕਾਰ ਹੈ।

**ਹਿਰਦੈ ਚਰਣ ਸਬਦੁ ਸਤਿਗੁਰ ਕੋ,**
**ਨਾਨਕ ਬਾਂਧਿਓ ਪਾਲ॥ ੨॥**

*(ਧਨਾਸਰੀ, ਮ: ੫, ਪੰਨਾ ੬੮੦)*

ਸਤਿਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਉਣਾ ਹੀ ਚਰਨਾਂ ਨੂੰ ਹਿਰਦੇ ਵਿਚ ਵਸਾਉਣਾ ਹੈ। ਨਾਨਕ ਨੇ ਇਹ ਗੱਲ ਪੱਕੀ ਤਰ੍ਹਾਂ ਪਲੇ ਬੰਨ ਲਈ ਹੈ ਕਿ ਹਿਰਦੇ ਵਿਚ ਚਰਨ ਧਾਰਨਾ ਕੇਵਲ ਸਤਿਗੁਰੂ ਦਾ ਸ਼ਬਦ ਧਾਰਨਾ ਹੈ।

ਸੋ ਗੁਰਬਾਣੀ ਵਿਚ 'ਚਰਣ ਕਮਲ' ਦਾ ਅਰਥ ਪੈਰ ਨਹੀਂ ਸਗੋਂ ਪਰਮੇਸ਼ਰ ਦੀ ਹਸਤੀ ਤੇ ਗੁਣ ਹਨ ਤੇ ਗੁਰੂ ਦਾ ਸ਼ਬਦ ਹਨ। ਸਰਧਾਵਾਨ ਮਨੁੱਖ ਅੰਤਰ ਆਤਮੇ ਸ਼ਬਦ ਵਿਚ ਭਿੱਜ ਕੇ ਆਤਮਿਕ ਰਸ ਲੈਂਦਾ ਹੈ ਤੇ ਆਪ ਮੁਹਾਰੇ ਉਸ ਅੰਦਰੋਂ ਇਹ ਵਾਕ ਨਿਕਲਦੇ ਹਨ—

**ਮਾਈ ਚਰਨ ਗੁਰ ਮੀਠੇ॥ ਵਡੈ ਭਾਗਿ ਦੇਵੈ ਪਰਮੇਸਰੁ,**
**ਕੋਟਿ ਫਲਾ ਦਰਸਨ ਗੁਰ ਡੀਠੇ॥**

*(ਟੋਡੀ, ਮ: ੫, ਪੰਨਾ ੭੧੭)* □ □

## ਕੇਸਾਂ ਨੂੰ ਸੰਭਾਲ

*— ਗੁਰਚਰਨ ਸਿੰਘ 'ਅਣਖੀ'*

ਕੇਸਾਂ ਨੂੰ ਸੰਭਾਲ ਬੀਬਾ, ਕੇਸਾਂ ਨੂੰ ਸੰਭਾਲ ਵੇ।
ਕੇਸ ਤੇਰੀ ਜਾਨ ਬੀਬਾ, ਕੇਸ ਤੇਰੀ ਢਾਲ ਵੇ।
ਕੇਸ ਤੈਨੂੰ ਬਖਸ਼ੇ ਬੀਬਾ, ਪਿਤਾ ਦਸਮੇਸ਼ ਨੇ।
ਉਹ ਕਹਿਣ ਤੇਰੇ ਅੰਗ ਸੰਗ, ਰਹਿਣ ਹਮੇਸ਼ ਨੇ।
ਪਗੜੀ 'ਚ ਸੋਹਣੇ ਸੋਹਣੇ, ਕੇਸਾਂ ਨੂੰ ਸੰਭਾਲ ਵੇ।
ਕੇਸਾਂ ਨੂੰ ਸੰਭਾਲ..............

ਕੇਸ ਮੋਹਰ ਗੁਰੂ ਦੀ ਤੇ, ਪਿਆਰ ਦੀ ਨਿਸ਼ਾਨੀ ਵੇ।
ਕੇਸ ਸ਼ਕਤੀ ਦਾ ਸੋਮਾ, ਨਹੀਂ ਤੇਰਾ ਕੋਈ ਸਾਨੀ ਵੇ।
ਕੇਸਾਂ ਨਾਲ ਸਰਦਾਰੀ, ਰਖੀਂ ਕਾਇਮ ਹਰ ਹਾਲ ਵੇ।
ਕੇਸਾਂ ਨੂੰ ਸੰਭਾਲ.................

ਤੇਰੇ ਲਈ ਗੁਰੂ ਅਰਜਨ, ਤੇਗ ਬਹਾਦਰ ਸ਼ਹੀਦ ਹੋਏ।
ਭਾਈ ਤਾਰੂ ਸਿੰਘ ਖੋਪਰ ਲੁਹਾ, ਤੇਰੇ ਲਈ ਸ਼ਹੀਦ ਹੋਏ।
ਨਾ ਆਏ ਦਾਗ ਤੇਰੀ ਪੱਗ ਨੂੰ, ਨਾ ਕੌਮ ਨੂੰ ਜ਼ਵਾਲ ਵੇ।
ਕੇਸਾਂ ਨੂੰ ਸੰਭਾਲ.................

ਕੇਸ-ਗੜ੍ਹ ਤੋਂ ਲਏ ਕੇਸ, ਮੁਲ ਦਿੱਤਾ ਸੀ ਅਤੋਲ ਵੇ।
ਕੇਸਾਂ ਨਾਲ ਤੇਰੀ ਅਣਖ, ਤੇਰਾ ਜੱਗ ਵਿਚ ਬੋਲ ਵੇ।
ਕਰਜਾਈ ਗੁਰੂ ਦਾ ਹੈ, ਅਜ ਬੀਬਾ ਤੇਰਾ ਵਾਲ ਵਾਲ ਵੇ।
ਕੇਸਾਂ ਨੂੰ ਸੰਭਾਲ.................

ਕੇਸਾਂ ਨਾਲ ਜੱਗ ਵਿਚ, ਬੀਬਾ ਤੇਰੀ ਸ਼ਾਨ ਵੇ।
ਕੇਸ ਗੁਰੂ ਵਲੋਂ ਰਹਿਤ ਅਤੇ ਤੇਰਾ ਨੇ ਈਮਾਨ ਵੇ।
ਕੇਸਾਂ ਨਾਲ ਹੈ ਪਹਿਚਾਨ ਤੇਰੀ, ਜੱਗ 'ਚ ਕਮਾਲ ਵੇ।
ਕੇਸਾਂ ਨੂੰ ਸੰਭਾਲ...............

ਕੇਸ ਜੇ ਨਾ ਰਹੇ, ਨਾ ਫਿਰ ਪਗੜੀ ਵੀ ਰਹਿਣੀ ਵੇ।
ਵੈਰੀ ਤੇਰੇ ਤਗੜੇ, ਮਾਰ ਤਗੜੀ ਪਊ ਸਹਿਣੀ ਵੇ।
ਬੰਦਾ ਬਣ, ਨਾ ਤੂੰ ਭੁਲ, ਤੇਰਾ ਵਿਰਸਾ ਲਾ-ਮਸਾਲ ਵੇ।
ਕੇਸਾਂ ਨੂੰ ਸੰਭਾਲ...............

ਕੇਸਾਂ ਦਾ ਨਾ ਬਣ ਕਾਤਲ, ਇਹ ਗੁਰੂ ਬਖਸ਼ੀ ਦਾਤ ਵੇ।
ਜਿਸ ਵਾਰਿਆ ਸਰਬੰਸ, ਨਾ ਤੂੰ ਬਣੀ ਕਮਜਾਤ ਵੇ।
ਨਾ ਬਣ ਅਕਿਰਤਘਣ 'ਅਣਖੀ', ਚਲ ਗੁਰਾਂ ਵਾਲੀ ਚਾਲ ਵੇ।
ਕੇਸਾਂ ਨੂੰ ਸੰਭਾਲ.............

□ □ □

ਵਾਰਤਾਲਾਪ

# ਇਹ ਹਮਾਰਾ ਜੀਵਨਾ

— ਸ. ਇਕਬਾਲ ਸਿੰਘ, ਅੰਮ੍ਰਿਤਸਰ

[ਇਕ ਬੀਬੀ (ਸੂਝ ਬੂਝ ਵਾਲੀ : ਪਹਿਲੀ ਬੀਬੀ) ਆਪਣੇ ਘਰ ਬੈਠੀ ਹੈ ਤੇ ਦੋ ਬੀਬੀਆਂ ਉਸ ਦੇ ਘਰ ਭੋਗ ਦਾ ਕਾਰਡ ਦੇਣ ਆਉਂਦੀਆਂ ਹਨ]

**ਤਿੰਨੇ ਬੀਬੀਆਂ**—ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

**ਦੂਜੀ ਬੀਬੀ**—ਆਹ ਲਉ ਭੈਣ ਜੀ ਕਾਰਡ, ਪਰਸੋਂ ਆਪਣੇ ਰਾਮਦਾਸੀਆਂ ਵਾਲੇ ਗੁਰਦੁਆਰੇ ਅਖੰਡ ਪਾਠ ਦਾ ਭੋਗ ਐ। ਤੁਸੀ ੭ ਵਜੇ ਜਰੂਰ ਪਹੁੰਚ ਜਾਇਓ। ਇਹ ਮੈਂ ਸੁਖਿਆ ਸੀ—ਸਚਿਆ ਬਾਬੇ ਦੇ ਗੁਰਦੁਆਰੇ ਕਰਵਾ ਈ ਲਈਏ—ਨਾਲੇ ਸੁਖ ਨਾਲ ਉਸ ਦਿਨ ਤਾਂ ਮੱਸਿਆ ਵੀ ਜੇ। ਕਹਿੰਦੇ ਨੇ ਬੜੇ ਭਾਗਾਂ ਵਾਲਾ ਦਿਨ ਹੁੰਦਾ ਏ। ਬੜੀ ਸੰਗਤ ਆਉਂਦੀ ਐ ਤੇ ਬਾਬਾ ਜੀ ਵੀ ਉਸੇ ਦਿਨ ਬੜੇ ਪ੍ਰਸੰਨ ਹੁੰਦੇ ਐ।

**ਦੂਜੀ ਤੇ ਤੀਜੀ ਬੀਬੀ**—ਅੱਛਾ ਭੈਣ ਜੀ ਹੁਣ ਅਸੀਂ ਚਲਦੇ ਆਂ।

**ਪਹਿਲੀ ਬੀਬੀ**—ਬੈਠੋ ਜ਼ਰਾ, ਇੱਡੀ ਕਾਹਲੀ ਕਾਹਦੀ ਆ ਸੁੱਖ ਨਾਲ ਤੁਸੀਂ ਅਖੰਡ ਪਾਠ ਰਖਵਾਇਆ ਏ। ਨਾਲੇ ਕਿੰਨੇ ਦਿਨਾਂ ਮਗਰੋਂ ਤਾਂ ਤੁਸੀਂ ਆਏ ਓ।

**ਤੀਜੀ ਬੀਬੀ**—ਹਾਂ ਭੈਣ ਜੀ ਬੜਾ ਹੀ ਸ਼ੁੱਭ ਦਿਨ ਐ। ਸੁਖ ਨਾਲ ਪੰਡਤ ਜੀ ਤੋਂ ਪੁੱਛ ਕੇ ਦਿਨ ਰੱਖਿਆ ਜੇ।

**ਪਹਿਲੀ ਬੀਬੀ**—ਹੈਂ ਭੈਣ ਜੀ! ਕੀ ਕਹਿੰਦੇ ਓ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਜਾਪ ਕਰਨਾ ਹੋਵੇ ਤਾਂ ਇਸ ਲਈ ਵੀ ਕਿਸੇ ਚੰਗੇ ਮਾੜੇ ਦਿਨ ਦਾ ਖਿਆਲ! ਕੀ ਤੁਸੀਂ ਇਹ ਨਹੀਂ ਜਾਣਦੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤਾਂ ਪ੍ਰਮਾਤਮਾ ਦਾ ਬਖਸ਼ਿਆ ਹੋਇਆ ਉਪਦੇਸ਼ ਐ। ਜੋ ਉਸ ਵਿਚ ਲੀਨ ਹੋਏ ਗੁਰੂਆਂ ਤੇ ਭਗਤਾਂ ਰਾਹੀਂ ਉਸਨੇ ਦੁਨੀਆਂ ਨੂੰ ਦਿੱਤਾ ਹੈ।

**ਦੂਜੀ ਬੀਬੀ**—ਨਾ, ਏਸ ਲਈ ਭਲਾ ਮਹੂਰਤ ਨਹੀਂ ਕਢਵਾਈਦਾ। ਜਦੋਂ ਆਪਾਂ ਵਿਆਹ ਸ਼ਾਦੀ ਕਰਨੇ ਆਂ, ਘਰਾਂ ਦੀ ਚੱਠ ਕਰਦੇ ਆਂ ਤਾਂ ਪੰਡਤ ਨੂੰ ਪੁੱਛ ਕੇ ਈ ਤਾਂ ਦਿਨ ਰਖੀਦਾ ਏ।

**ਪਹਿਲੀ ਬੀਬੀ**—ਭੈਣ ਜੀ ਸੁਣੋ—ਚੰਗੇ ਮਾੜੇ ਦਿਨ ਬਾਰੇ ਤਾਂ ਗੁਰਬਾਣੀ ਦਾ ਇਹ ਫੈਸਲਾ ਹੈ—

**ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥**
**ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥**
(ਪੰਨਾ ੧੩੬)

**ਤੀਜੀ ਬੀਬੀ**—ਬੜੀ ਸੁਹਣੀ ਗੱਲ ਕੀਤੀ ਆ ਭੈਣ ਜੀ—ਏਸ ਤਰ੍ਹਾਂ ਜੇ ਸਾਰੇ ਦਿਨ ਹੀ ਬਰਾਬਰ ਹੁੰਦੇ ਆ ਤੇ ਸਾਰੇ ਹੀ ਸ਼ੁੱਭ ਹੁੰਦੇ ਆ ਤਾਂ ਇਹ ਪੰਡਤ ਤਾਂ ਸਾਨੂੰ ਐਵੇਂ ਮੂਰਖ ਬਣਾ ਕੇ ਪੈਸੇ ਠਗਦੇ ਰਹਿੰਦੇ ਆ।

**ਪਹਿਲੀ ਬੀਬੀ**—(ਦੁਖੀ ਹੋ ਕੇ)—ਪਰ ਭੈਣ ਜੀ ਤੁਹਾਨੂੰ ਨਹੀਂ ਪਤਾ ਗੁਰਬਾਣੀ ਵਿਚ ਕੀ ਉਪਦੇਸ਼ ਦਿੱਤਾ ਗਿਆ ਹੈ। ਤੁਸਾਂ ਤਾਂ ਸਾਹਿਬਾਂ ਦੀ ਬਾਣੀ ਦਾ ਪਾਠ ਰਖਵਾਇਆ ਈ ਉਥੇ ਐ ਜਿਥੇ ਪਾਠ ਆਪ ਕਰਨਾ ਸੁਣਨਾ ਜਾਂ ਸੇਵਾ ਕਰਨੀ ਤਾਂ ਇਕ ਪਾਸੇ—ਤੁਸੀਂ ਤਾਂ ਮੇਰੇ ਖਿਆਲ ਵਿਚ ਪਾਠ ਆਰੰਭ ਵੀ ਨਹੀਂ ਕਰਵਾਇਆ ਹੋਣਾ।

**ਦੂਜੀ ਬੀਬੀ**—ਆਰੰਭ ਕੀ ਕਰਵਾਉਣਾ ਸੀ—ਪੈਸੇ ਤਾਂ ਅਸੀਂ ਪਹਿਲਾਂ ਈ ਭੇਜ ਦਿੱਤੇ ਸੀ ਤੇ ਉਹਨਾਂ ਸਾਨੂੰ ਭੋਗ ਦੀ ਤਰੀਕ ਦੱਸ ਦਿੱਤੀ ਤੇ ਹੁਣ ਉਸੇ ਦਿਨ ਜਾਵਾਂਗੇ। ਪਹਿਲਾਂ ਗਏ ਤਾਂ ਭਾਈ ਆਖੂ, ਬੀਬੀ ਥੋਡੀ ਅੱਜ ਭੋਗ ਦੀ ਤਰੀਕ ਨਹੀਂ ਹੈਗੀ—ਤੁਸੀਂ ਕਿਵੇਂ ਆ ਗਏ?

**ਪਹਿਲੀ ਬੀਬੀ**—ਹੈਂ ਭੈਣ ਜੀ! ਕੀ ਕਹਿੰਦੇ ਓ—ਪੈਸੇ ਤੇ ਗੁਰਦੁਆਰੇ।

**ਤੀਜੀ ਬੀਬੀ**—ਨਾ ਭੈਣ ਜੀ, ਬਿਨਾਂ ਪੈਸਿਆਂ ਤੋਂ ਕੌਣ ਪਾਠ ਕਰਦਾ ਆ। ਪੈਸੇ ਦੇ ਕੇ ਵੀ ਜੇ ਕੋਲ ਬੈਠੀਏ ਤਾਂ ਪਾਠੀ ਬੋਲਦੇ ਈ ਨਹੀਂ—ਬੱਸ ਨਜ਼ਰ ਈ ਫੇਰੀ ਜਾਂਦੇ ਨੇ। ਭੋਗ ਵਾਲੇ ਦਿਨ ਬਾਬਾ ਆਪੇ ਪਾਠੀ ਨੂੰ ਜਾ ਕੇ ਕੰਨ 'ਚ ਕਹਿ ਦੂ "ਆਹ ਭੋਗ ਵਾਲੇ ਆਏ ਆ" "ਓਦੋਂ ਈ ਪਾਠੀ ਬੋਲ ਕੇ ਪਾਠ ਕਰਦਾ ਵਾ, ਅੱਗੇ ਪਿੱਛੇ ਪਾਠੀ ਬੋਲਦਾ ਈ ਨਹੀਂ, ਜਾ ਕੇ ਵੀ ਕੀ ਕਰੀਏ?

**ਦੂਜੀ ਬੀਬੀ**—ਭੈਣ ਜੀ ਥੋਨੂੰ ਤਾਂ ਬਾਣੀ ਦੀ ਪੂਰੀ ਸਮਝ ਹੈਗੀ—ਇਕ ਗੱਲ ਹੋਰ ਦੱਸੋ ਭਈ ਰਾਮਦਾਸੀਆਂ ਦੇ ਗੁਰਦਵਾਰੇ ਪਾਠ ਕਰਾਉਣ ਦਾ ਵੱਧ ਪੁੰਨ ਨਹੀਂ ਜੇ ਹੁੰਦਾ?

**ਪਹਿਲੀ ਬੀਬੀ**—ਲਉ ਸੁਣੋ ਧਿਆਨ ਨਾਲ, ਇਹ ਵੱਖਰੀ ਵੱਖਰੀ ਜਾਤਾਂ ਦੇ ਗੁਰਦੁਆਰੇ ਬਣਾਉਣੇ ਤਾਂ ਨਿਰੀ ਮਨਮਤ ਐ, ਤੇ ਹੈ ਵੀ ਇਹ ਗੁਰੂ ਜੀ ਦੀ ਸਿਖਿਆ ਦੇ ਉਲਟ। ਗੁਰਦੁਆਰਾ ਕੇਵਲ ਗੁਰੂ ਦਾ ਹੋ ਸਕਦਾ ਹੈ। ਰਾਮਦਾਸੀਆਂ ਜਾਂ ਰਾਮਗੜ੍ਹੀਆਂ ਦਾ ਨਹੀਂ। ਸਾਰੇ ਗੁਰੂਆਂ ਨੇ 239 ਸਾਲ ਦਾ ਸਮਾਂ ਲਗਾ ਕੇ ਮਨੁੱਖਤਾ ਦੇ ਇਕ ਸਾਂਝੇ ਧਰਮ ਦਾ ਪ੍ਰਚਾਰ ਕੀਤਾ। ਪਰ ਇਹ ਵੱਖਰੀਆਂ-ਵੱਖਰੀਆਂ ਜਾਤਾਂ ਦੇ ਗੁਰਦੁਆਰੇ ਬਣਾ ਕੇ ਲੋਕ ਸਿੱਖੀ ਅਸੂਲਾਂ ਨੂੰ ਛਿੱਕੇ ਟੰਗੀ ਜਾਂਦੇ ਐ।

**ਤੀਜੀ ਬੀਬੀ**—ਫੇਰ ਤਾਂ ਭੈਣ ਜੀ ਇਹ ਹਿੰਦੂ, ਸਿੱਖ, ਮੁਸਲਮਾਨ ਸਾਰਿਆਂ ਲਈ ਸਾਂਝਾ ਧਰਮ ਹੋਇਆ।

**ਪਹਿਲੀ ਬੀਬੀ**—ਤੁਸੀਂ ਬਿਲਕੁਲ ਠੀਕ ਕਹਿੰਦੇ ਓ—ਗੁਰੂ ਸਾਹਿਬ ਨੇ ਗੱਜ ਵੱਜ ਕੇ ਕਿਹਾ "ਨਾ ਕੋਈ ਹਿੰਦੂ, ਨਾ ਮੁਸਲਮਾਨ!" ਸਾਡਾ ਪ੍ਰਚਾਰ ਇਹ ਕਹਿੰਦਾ ਹੈ—

**ਸਭ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ॥**

ਤੁਹਾਨੂੰ ਇਹ ਸੁਣ ਕੇ ਹੈਰਾਨੀ ਹਵੇਗੀ ਕਿ ਗੁਰੂ ਅਰਜਨ ਦੇਵ ਜੀ ਦੇ ਸਮੇਂ ਕਈ ਮੁਸਲਮਾਨਾਂ ਨੇ ਵੀ ਇਸ ਧਰਮ ਦੀ

ਸੁੰਦਰਤਾ ਨੂੰ ਵੇਖ ਕੇ ਸਿੱਖ ਧਰਮ ਅਪਨਾਇਆ।

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**

**ਦੂਜੀ ਬੀਬੀ**—ਬੀਬੀ ਜੀ ਸਾਡੀ ਗੱਲ ਤਾਂ ਵਿਚੇ ਰਹਿ ਗਈ। ਸਾਨੂੰ ਤੁਸੀਂ ਇਹ ਦੱਸੋ ? ਅਖੰਡ ਪਾਠ ਦਾ ਪੁੰਨ ਫਲ ਸਾਨੂੰ ਮਿਲੂ ਜਾਂ ਨਹੀਂ ?

**ਪਹਿਲੀ ਬੀਬੀ**—ਨਾ ਭੈਣ ਜੀ ਤੁਸੀਂ ਮੈਨੂੰ ਇਕ ਗੱਲ ਦੱਸੋ: ਜੇ ਭੁੱਖ ਤੁਹਾਨੂੰ ਦੋਵਾਂ ਨੂੰ ਲੱਗੀ ਹੋਵੇ ਤੇ ਰੋਟੀ ਮੈਂ ਖਾ ਲਵਾਂ ਤਾਂ ਕੀ ਤੁਹਾਡੀ ਭੁੱਖ ਮਿਟ ਜਾਏਗੀ ?

**ਦੂਜੀ ਬੀਬੀ**—ਭੁੱਖ ਤਾਂ ਭੈਣ ਜੀ ਰੋਟੀ ਖਾਣ ਵਾਲੇ ਦੀ ਮਿਟਦੀ ਐ।

**ਪਹਿਲੀ ਬੀਬੀ**—ਤਾਂ ਫਿਰ ਇਸੇ ਤਰ੍ਹਾਂ ਸਾਡੀ ਆਤਮਾ ਨੂੰ ਵੀ ਭੁੱਖ ਲੱਗਦੀ ਹੈ ਪਰ ਇਹ ਭੁੱਖ ਉਸੇ ਦੀ ਮਿੱਟਦੀ ਹੈ ਜੋ ਪਰਮਾਤਮਾ ਦੇ ਬਖਸ਼ੇ ਹੋਏ ਤਿੰਨ ਪਦਾਰਥ ਛਕਦੇ ਹਨ।

**ਇਕ ਬੱਚੀ**—ਮੰਮੀ-ਮੰਮੀ ਮੈਂ ਗੁਰਦਵਾਰੇ ਮੱਥਾ ਟੇਕ ਆਵਾਂ? ਘੁੰਗਣੀਆਂ ਦਾ ਪ੍ਰਸ਼ਾਦ ਮਿਲੂਗਾ।

**ਪਹਿਲੀ ਬੀਬੀ**—ਆਪਣੀ ਬੂਥੀ ਵੇਖੀ ਐ ਸ਼ੀਸ਼ੇ 'ਚ ?

**ਬੱਚੀ**—ਕੀ ਹੋਇਆ ਮੇਰੀ ਬੂਥੀ ਨੂੰ?

**ਪਹਿਲੀ ਬੀਬੀ**—ਨਾ ਮੂੰਹ ਧੋਤਾ, ਨਾ ਕੰਘੀ, ਨਾ ਚੁੰਨੀ ਲਈ—ਮੈਂ ਮੱਥਾ ਟੇਕ ਆਵਾਂ !

**ਬੱਚੀ**—(ਕਾਹਲੀ ਨਾਲ ਮੂੰਹ ਧੋ ਕੇ ਚੁੰਨੀ ਸਿਰ ਤੇ ਰੱਖ ਲੈਂਦੀ ਹੈ।)

**ਪਹਿਲੀ ਬੀਬੀ**—ਤੂੰ ਮੈਨੂੰ ਇਹ ਦੱਸ ਇਹ ਚੁੰਨੀ ਐ ਜਾਂ ਡਾਕਟਰ ਵਾਲੀ ਪੱਟੀ—ਕੁੜੇ ਇਸ ਨੂੰ ਖੋਲ ਕੇ ਸਿਰ ਤੇ ਰੱਖ।

**ਬੱਚੀ**—(ਜਾਲੀ ਵਾਲੀ ਚੁੰਨੀ ਖੋਲ ਲੈਂਦੀ ਹੈ) ਹੁਣ ਠੀਕ ਐ?

**ਪਹਿਲੀ ਬੀਬੀ**—ਇਸ ਚੁੰਨੀ ਨਾਲੋਂ ਤਾਂ ਨੰਗੇ ਸਿਰ ਕੀ ਮਾੜਾ ਸੀ ? ਚਲ! ਦੂਜੀ ਚੁੰਨੀ ਲੈ। ਉਸ ਸੱਚੇ ਪਾਤਸ਼ਾਹ ਦੇ ਦਰ ਤੇ ਜਦੋਂ ਵੀ ਜਾਣਾ ਹੋਵੇ ਪੂਰਾ ਸਿਰ ਢੱਕ ਕੇ ਜਾਈਦੈ। ਸੁਖ ਨਾਲ ਸਿੱਖਾਂ ਦੇ ਘਰ ਜਨਮ ਲਿਆ।

**ਬੱਚੀ**—(ਦੂਜੀ ਚੁੰਨੀ ਲੈਂਦੀ ਹੋਈ) ਮੰਮੀ ਹੁਣ ਜਾਵਾਂ?

**ਪਹਿਲੀ ਬੀਬੀ**—ਸ਼ਾਬਾਸ਼ ਬੇਟੇ! ਹੁਣ ਜਾਉ।

**ਤੀਜੀ ਬੀਬੀ**—ਆ ਤਾਂ ਭੈਣ ਜੀ ਤੁਸੀਂ ਸਾਨੂੰ ਵੀ ਰਾਹੇ ਪਾ ਦਿੱਤਾ ਏ। ਸਾਡੇ ਜੁਆਕ ਤਾਂ ਨੰਗੇ ਸਿਰ ਈ ਭੱਜ ਜਾਂਦੇ ਐ ਪ੍ਰਸ਼ਾਦ ਲੈਣ—ਤੇ ਨਾ ਗੁਰਦੁਆਰੇ ਦਾ ਭਾਈ ਜੀ ਟੋਕਦੈ ਨਿਆਣਿਆਂ ਨੂੰ। ਭਲਾ ਜੁਆਕ ਆਪੇ ਕਿਥੋਂ ਹਟਦੇ ਐ। ਖੈਰ ਅੱਗੇ ਤੋਂ ਮੈਂ ਆਪ ਹੀ ਧਿਆਨ ਰਖੂੰਗੀ।

**ਦੂਜੀ ਬੀਬੀ**—ਉਂਜ ਕਈ ਤਾਂ 50-50 ਸਾਲ ਦੀਆਂ ਬੁੱਢੀਆਂ ਵੀ ਜਾਲੀ ਵਾਲੀ ਚੁੰਨੀ ਲਈ ਫਿਰਦੀਆਂ ਨੇ—ਚਿੱਟਾ ਝਾਟਾ ਵੇਖ ਕੇ ਸ਼ਰਮ ਆਉਂਦੀ ਏ।

**ਤੀਜੀ ਬੀਬੀ**—ਭੈਣ ਜੀ ਤੁਸੀਂ ਮਹਾਰਾਜ ਦੇ ਤਿੰਨ ਪਦਾਰਥਾਂ ਬਾਰੇ ਦੱਸਣ ਲੱਗੇ ਸੋ। ਆ ਕੁੜੀ ਨੇ ਵਿਚੋਂ ਐਵੇਂ ਰੌਲਾ ਪਾਤਾ, ਹੁਣ ਤੁਸੀਂ ਦੱਸੋ ਇਹ ਕਿਹੜੇ ਤਿੰਨ ਪਦਾਰਥ ਹਨ?

**ਪਹਿਲੀ ਬੀਬੀ**—ਇਹ ਉਹੀ ਤਿੰਨ ਪਦਾਰਥ ਹਨ ਜਿਨ੍ਹਾਂ ਦਾ ਜ਼ਿਕਰ ਮੇਰੇ ਪੰਚਮ ਪਾਤਸ਼ਾਹ ਨੇ ਰਹਰਾਸਿ ਦੇ ਮੁੰਦਾਵਣੀ ਮਹਲਾ ੫ ਵਿਚ ਕੀਤਾ ਹੈ—

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ॥**
**ਜੇ ਕੋ ਖਾਵੈ, ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ॥**
**ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿ ਧਾਰੋ॥**
**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥**

**ਤੀਜੀ ਬੀਬੀ**—ਨਾ-ਨਾ ਏਸ ਤਰ੍ਹਾਂ ਨਹੀਂ ਜੇ ਗੱਲ ਬਣਨੀ ਬੀਬੀ ਜੀ। ਅਸੀਂ ਤਾਂ ਪੇਂਡੂ ਬੰਦੇ ਆਂ। ਇਹਦੇ ਪੂਰੇ ਅਰਥ ਦੱਸੋਗੇ ਤਾਂ ਕਿਤੇ ਜਾ ਕੇ ਗੱਲ ਸਾਡੇ ਪੱਲੇ ਪਊਗੀ।

**ਪਹਿਲੀ ਬੀਬੀ**—ਲਉ ਸੁਣੋ ਇਸ ਦਾ ਭਾਵ ਹੈ : ਹੇ ਭਾਈ, ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਵਿਚ ਤਿੰਨ ਵਸਤੂਆਂ, ਉੱਚਾ ਆਚਰਨ, ਸੰਤੋਖ ਅਤੇ ਆਤਮਿਕ ਜੀਵਨ ਦੀ ਸੂਝ ਦੇਣ ਵਾਲਾ ਨਾਮ ਪਾਇਆ ਗਿਆ ਹੈ ਜਿਸਦੀ ਹਰੇਕ ਜੀਵ ਨੂੰ ਲੋੜ ਹੈ।

ਹੇ ਭਾਈ, ਜੇ ਕੋਈ ਮਨੁੱਖ ਇਸ ਆਤਮਿਕ ਭੋਜਨ ਨੂੰ ਛੱਕਦਾ ਹੈ ਤੇ ਅਨੰਦ ਸਾਹਿਤ ਭੋਗਦਾ ਰਹਿੰਦਾ ਹੈ ਤਾਂ ਉਸਦਾ ਵਿਕਾਰਾਂ ਤੋਂ ਬਚਾਅ ਹੋ ਜਾਂਦਾ ਹੈ। ਹੇ ਭਾਈ ਇਸ ਨਾਮ ਵਸਤੂ ਨੂੰ ਸਦਾ ਹੀ ਆਪਣੇ ਹਿਰਦੇ ਵਿਚ ਵਸਾ ਕੇ ਰੱਖ।

ਹੇ ਨਾਨਕ! ਇਸ ਨਾਮ ਵਸਤੂ ਦੀ ਬਰਕਤ ਨਾਲ ਪ੍ਰਭੂ ਦੇ ਚਰਨੀ ਲੱਗ ਕੇ ਸੰਸਾਰ ਸਮੁੰਦਰ ਤੋਂ ਤਰਿਆ ਜਾ ਸਕਦਾ ਹੈ ਤੇ ਹਰ ਥਾਂ ਪ੍ਰਮਾਤਮਾ ਦੇ ਆਪੇ ਦਾ ਪ੍ਰਕਾਸ਼ ਦਿਸਣ ਲੱਗ ਪੈਂਦਾ ਹੈ।

**ਦੂਜੀ ਬੀਬੀ**—ਸੱਚ ਪੁਛੋ ਤਾਂ ਰਹਰਾਸਿ ਦਾ ਪਾਠ ਤਾਂ ਮੈਂ ਰੋਜ਼ ਹੀ ਕਰਦੀ ਆਂ ਪਰ ਇਸਦੇ ਸਹੀ ਅਰਥ ਮੈਨੂੰ ਅੱਜ ਪਤਾ ਲੱਗੇ ਨੇ।

**ਪਹਿਲੀ ਬੀਬੀ**—ਭੈਣ ਜੀ ਅਸਲ ਵਿਚ ਗੱਲ ਇਸ ਤਰ੍ਹਾਂ ਹੈ ਕਿ ਅਸੀਂ ਪਾਠ ਪੂਰੇ ਧਿਆਨ ਨਾਲ ਨਹੀ ਕਰਦੇ ਤੇ ਨਾ ਹੀ ਅਰਥਾਂ ਦਾ ਖਿਆਲ ਰੱਖਦੇ ਆਂ ਅਤੇ ਨਾ ਹੀ ਵਿਸ਼ਰਾਮ ਚਿੰਨ੍ਹ ਠੀਕ ਜਗ੍ਹਾ ਤੇ ਲਾਉਂਦੇ ਹਾਂ। ਬਸ ਤੋਤੇ ਵਾਲਾ ਰਟਨ ਕਰੀ ਜਾਂਦੇ ਹਾਂ—ਸਮਝ ਕਿਥੋਂ ਆਵੇ ?

**ਤੀਜੀ ਬੀਬੀ**—ਪਰ ਭੈਣ ਜੀ ਇਸ ਲਈ ਤਾਂ ਕੋਈ ਸਿਆਣਾ ਬੰਦਾ ਹਰ ਵੇਲੇ ਕੋਲ ਹੋਵੇ ਤੇ ਦੱਸਦਾ ਰਹੇ ਤਾਂ ਹੀ ਸਹੀ ਵਿਸ਼ਰਾਮ ਲੱਗ ਸਕਦੇ ਹਨ।

**ਪਹਿਲੀ ਬੀਬੀ**—ਨਹੀਂ ਭੈਣ ਜੀ ਇਹ ਜ਼ਰੂਰੀ ਨਹੀਂ-ਹੁਣ ਸਿੱਖ ਮਿਸ਼ਨਰੀ ਕਾਲਜ ਵਲੋਂ ਜੋ ਗੁਟਕੇ ਛਾਪੇ ਗਏ ਹਨ ਉਹਨਾਂ ਵਿਚ ਪਾਠ ਕਰਨ ਦਾ ਸ਼ੁੱਧ ਤਰੀਕਾ ਅਤੇ ਵਿਸ਼ਰਾਮ ਦੇਣ ਲਈ ਥੋੜੀ ਥਾਂ ਖਾਲੀ ਛੱਡੀ ਗਈ ਹੁੰਦੀ ਹੈ. ਵੈਸੇ ਵੀ ਇਹ ਗੁਟਕੇ ਬਜ਼ਾਰ ਵਿਚ ਮਿਲਣ ਵਾਲੇ ਗੁਟਕਿਆਂ ਨਾਲੋਂ ਜ਼ਿਆਦਾ ਸੁੰਦਰ

ਤੇ ਸਸਤੇ ਮਿਲ ਜਾਂਦੇ ਹਨ।

**ਦੂਜੀ ਬੀਬੀ**—ਪਰ ਭੈਣ ਜੀ ਅਰਥਾਂ ਬਾਰੇ ਸਾਨੂੰ ਕੌਣ ਦਸੂਗਾ?

**ਪਹਿਲੀ ਬੀਬੀ**—ਇਸ ਲਈ ਵੀ ਹੁਣ ਸਿੱਖ ਮਿਸ਼ਨਰੀ ਕਾਲਜ ਵਲੋਂ ਨਿਤਨੇਮ, ਸੁਖਮਨੀ ਸਾਹਿਬ, ਜ਼ਫਰਨਾਮਾ ਅਤੇ ਹੋਰ ਬਾਣੀਆਂ ਦੇ ਸਟੀਕ ਛਾਪੇ ਗਏ ਹਨ। ਇਹਨਾਂ ਸਟੀਕਾਂ ਵਿਚ ਨਾ ਕੇਵਲ ਗੁਰਬਾਣੀ ਦੇ ਸਹੀ ਅਰਥ ਦੱਸੇ ਗਏ ਹਨ ਸਗੋਂ ਗੁਰਬਾਣੀ ਦਾ ਸ਼ੁੱਧ ਉਚਾਰਨ ਵੀ ਦੱਸਿਆ ਗਿਆ ਹੈ।

**ਦੂਜੀ ਬੀਬੀ**—ਭੈਣ ਜੀ ਤੁਸੀਂ ਤਾਂ ਸਾਡੀਆਂ ਅੱਖਾਂ ਖੋਲਤੀਆਂ ਨਹੀਂ ਤਾਂ ਅਸੀਂ ਹਮੇਸ਼ਾ ਵਹਿਮਾਂ ਭਰਮਾਂ ਵਿਚ ਹੀ ਤੁਰੇ ਫਿਰਨਾ ਸੀ।

**ਤੀਜੀ ਬੀਬੀ**—ਇਹ ਤਾਂ ਤੁਸੀਂ ਉਚਾਰਨ ਦੀ ਗੱਲ ਕੀਤੀ—ਕੀ ਗੁਰਬਾਣੀ ਵਿਆਕਰਣ ਸੰਬੰਧੀ ਵੀ ਕੋਈ ਕਿਤਾਬ ਹੈ ?

**ਪਹਿਲੀ ਬੀਬੀ**—ਹਾਂ ਗੁਰਬਾਣੀ ਵਿਆਕਰਣ ਦੇ ਸਰਲ ਨੇਮਾਂ ਬਾਰੇ ਵੀ ਸਿੱਖ ਮਿਸ਼ਨਰੀ ਕਾਲਜ ਨੇ ਦੋ ਛੋਟੀਆਂ-ਛੋਟੀਆਂ ਪੁਸਤਕਾਂ ਛਾਪੀਆਂ ਹਨ, ਕੇਵਲ 4-4 ਰੁਪਏ ਦੀਆਂ ਹਨ ਅਤੇ ਇਹ ਸਾਰੀਆਂ ਕਿਤਾਬਾਂ ਤੇ ਗੁਟਕੇ ਸਿੱਖ ਮਿਸ਼ਨਰੀ ਕਾਲਜ ਵਲੋਂ ਲਾਏ ਜਾਂਦੇ ਸਟਾਲਾਂ ਤੇ ਬੜੀ ਆਸਾਨੀ ਨਾਲ ਮਿਲ ਜਾਂਦੇ ਹਨ। ਨਾਲੇ ਇਕ ਗੱਲ ਹੋਰ ਭੈਣ ਜੀ ! ਇਸ ਸੰਸਥਾ ਦੇ ਸਾਰੇ ਮੈਂਬਰ ਹੀ ਆਪਣਾ ਕੰਮ ਧੰਦਾ ਕਰਦੇ ਹੋਏ ਨਿਸ਼ਕਾਮ ਸੇਵਾ ਕਰਦੇ ਹਨ।

**ਦੂਜੀ ਬੀਬੀ**—ਸ਼ੁਕਰ ਐ ਸਤਿਗੁਰੂ ਜੀ ਦਾ, ਜਿਹਨਾਂ ਨੇ ਕਿਰਪਾ ਕੀਤੀ ਜੋ ਅਜੇਹੀ ਔਖੀ ਘੜੀ ਵਿਚ ਜਦੋਂ ਕੌਮ ਵਹਿਮਾਂ ਭਰਮਾਂ ਤੇ ਫਾਲਤੂ ਦੇ ਰਸਮਾਂ ਰਿਵਾਜਾਂ ਵਿਚ ਫਸ ਚੁੱਕੀ ਹੈ ਅਤੇ ਇਸ ਕਾਰਜ ਲਈ ਕੌਮ ਨੂੰ ਸਿੱਖ ਮਿਸ਼ਨਰੀ ਕਾਲਜ ਵਰਗੀ ਨਿਸ਼ਕਾਮ ਸੰਸਥਾ ਬਖਸ਼ੀ ਹੈ ਜਿਸ ਦੇ ਸੇਵਾਦਾਰ ਬਿਨਾਂ ਕਿਸੇ ਤਨਖਾਹ ਜਾਂ ਕਮਿਸ਼ਨ ਦੇ, ਗੁਰਮਤਿ ਦਾ ਸੁਨੇਹਾ ਘਰੋਂ ਘਰੀ ਪਹੁੰਚਾ ਰਹੇ ਹਨ।

**ਤੀਜੀ ਬੀਬੀ**—ਸਤਿਗੁਰੂ ਜੀ ਕਿਰਪਾ ਕਰਨ ਇਹ ਸੰਸਥਾ ਇਸੇ ਤਰ੍ਹਾਂ ਹੀ ਧਰਮ ਪ੍ਰਚਾਰ ਦੀ ਸੇਵਾ ਵਿਚ ਜੁਟੀ ਰਹੇ ਅਤੇ ਸਾਡੇ ਵਰਗੇ ਅਗਿਆਨੀਆਂ ਨੂੰ ਵੀ ਸੋਝੀ ਹੁੰਦੀ ਰਹੇ। ਖਾਲਸਾ ਪੰਥ ਦੀ ਜੈ ਜੈ ਕਾਰ ਹੁੰਦੀ ਰਹੇ ਅਤੇ ਅਸੀਂ ਸਾਰੇ ਮਿਲ ਕੇ ਇਹ ਗਾਉਂਦੇ ਰਹੀਏ—

ਕਹਿਉ ਫਿਰ ਹੁਣ ਹੋ ਜਾਉ ਪਕੇ, ਸਿੰਘ ਸਜਾਉ ਆਪਣੇ ਬੱਚੇ,

ਗਲੀ ਮੁਹੱਲੀ ਪਿੰਡੀਂ ਸ਼ਹਿਰੀਂ, ਗੁਰਮਤ ਮੁਫਤ ਪੜ੍ਹਾਉਣੀ ਹੈ,

ਸੁੱਤੀ ਕੌਮ ਜਗਾਉਣੀ ਵੀਰੋ, ਸੁੱਤੀ ਕੌਮ ਜਗਾਉਣੀ ਹੈ।

**ਸਾਰੇ— ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫਤਹਿ॥**

□□□

# ਮਾਇਕਲ ਰੂਬਲ ਤੋਂ ਸ੍ਰ. ਦਰਸ਼ਨ ਸਿੰਘ

*— ਸ੍ਰ. ਭੁਪਿੰਦਰ ਸਿੰਘ, 56 APO*

ਮਾਇਕਲ ਰੂਬਲ ਦਾ ਜਨਮ ਫਰਾਂਸ ਦੇ ਇਕ ਈਸਾਈ ਪਰਿਵਾਰ ਵਿਚ ਹੋਇਆ। ਉਸ ਦੇ ਪਿਤਾ ਜੀ ਖੇਤੀਬਾੜੀ ਦਾ ਕੰਮ ਕਰਦੇ ਸਨ।

ਮਾਇਕਲ ਰੂਬਲ 19 ਸਾਲਾਂ ਦੀ ਉਮਰ ਵਿਚ ਭਾਰਤ ਆਇਆ ਅਤੇ ਵੱਖ-ਵੱਖ ਧਰਮਾਂ ਬਾਰੇ ਜਾਣਕਾਰੀ ਹਾਸਲ ਕੀਤੀ। ਉਹ ਸਿੱਖ ਧਰਮ ਦੇ ਸਿਧਾਂਤਾਂ ਤੇ ਖੂਬੀਆਂ ਤੋਂ ਬਹੁਤ ਪ੍ਰਭਾਵਿਤ ਹੋਇਆ। ਉਹ ਆਪਣੇ ਦੇਸ਼ ਫਰਾਂਸ ਵਾਪਿਸ ਚਲਾ ਗਿਆ ਪਰ ਉਸ ਨੂੰ ਉੱਥੇ ਸ਼ਾਂਤੀ ਨਾ ਮਿਲੀ। ਉਹ ਦੁਬਾਰਾ ਫਿਰ ਭਾਰਤ ਆਇਆ। ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਅੰਮ੍ਰਿਤਪਾਨ ਕੀਤਾ ਅਤੇ ਮਾਇਕਲ ਰੂਬਲ ਤੋਂ ਸਰਦਾਰ **ਦਰਸ਼ਨ ਸਿੰਘ** ਬਣ ਗਿਆ।

ਅੰਮ੍ਰਿਤ ਛੱਕ ਕੇ ਸਿੰਘ ਸੱਜਣ ਤੋਂ ਬਾਦ ਉਹ ਆਪਣੇ ਦੇਸ਼ ਫਿਰ ਵਾਪਸ ਚਲਾ ਗਿਆ, ਪਰ ਉੱਥੋਂ ਦੀ ਸਰਕਾਰ ਨੇ ਉਸਨੂੰ ਨਾਮ ਬਦਲ ਜਾਣ ਕਾਰਨ ਪਰਵਾਨ ਨਾ ਕੀਤਾ। ਦੂਜੀ ਗੱਲ, ਉਸਨੇ ਕਿਰਪਾਨ ਵੀ ਪਹਿਨ ਰੱਖੀ ਸੀ। ਮਾਤਾ ਪਿਤਾ ਵੀ ਉਸਦੇ ਧਰਮ ਬਦਲ ਲਏ ਜਾਣ ਕਾਰਨ ਨਾਰਾਜ਼ ਸਨ। ਉਨ੍ਹਾਂ ਉਸਨੂੰ ਦੁਬਾਰਾ ਮਾਇਕਲ ਰੂਬਲ ਬਣਨ ਲਈ ਕਿਹਾ।

ਪਰ ਸ੍ਰ. ਦਰਸ਼ਨ ਸਿੰਘ ਆਪਣੇ ਮਾਤਾ-ਪਿਤਾ, ਘਰ-ਬਾਰ, ਭੈਣ-ਭਰਾ, ਜਨਮ ਭੂਮੀ ਅਤੇ ਹੋਰ ਆਰਾਮ ਦੀਆਂ ਚੀਜ਼ਾਂ ਸਦਾ ਲਈ ਤਿਆਗ ਕੇ ਪੰਜਾਬ (ਭਾਰਤ) ਆ ਗਿਆ। ਹੁਣ ਉਹ ਕੁਝ ਪੰਜਾਬੀ ਵੀ ਸਿੱਖ ਗਿਆ ਹੈ। ਫਰੈਂਚ ਭਾਸ਼ਾ ਬੋਲਣ ਵਾਲੇ ਸ੍ਰ. ਦਰਸ਼ਨ ਸਿੰਘ ਨੂੰ ਵੇਖ ਕੇ ਕੋਈ ਨਹੀਂ ਕਹਿ ਸਕਦਾ ਕਿ ਉਹ ਕਦੇ ਈਸਾਈ ਵੀ ਸੀ।

ਸਾਨੂੰ ਸਿੱਖਾਂ ਨੂੰ ਸ੍ਰ. ਦਰਸ਼ਨ ਸਿੰਘ ਦੇ ਸਿੱਖੀ ਸਿਦਕ ਤੇ ਭਰੋਸੇ ਤੋਂ ਪ੍ਰੇਰਨਾ ਲੈਣੀ ਬਣਦੀ ਹੈ ਤਾਂ ਕਿ ਆਪਣੇ ਵਿਰਸੇ ਨੂੰ ਸੰਭਾਲਿਆ ਜਾ ਸਕੇ। ਪੈਸੇ ਦੀ ਹੋੜ ਵਿਚ, ਸਿਰ ਮੂੰਹ ਮੁਨਾ ਕੇ ਵਿਦੇਸ਼ ਜਾਣ ਵਾਲੇ ਵੀਰਾਂ ਨੂੰ ਸ੍ਰ. ਦਰਸ਼ਨ ਸਿੰਘ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਕਿ ਗੁਰੂ ਦੀ ਮੋਹਰ ਕੇਸਾਂ ਨੂੰ ਸਾਬਤ ਸੂਰਤ ਬਰਕਰਾਰ ਰੱਖਣਾ ਹੈ।

ਹੁਣ ਸ੍ਰ. ਦਰਸ਼ਨ ਸਿੰਘ, ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਖੇ ਰਹਿ ਰਹੇ ਹਨ ਜੋ ਕਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਰਹਿਣਾ ਚਾਹੁੰਦੇ ਹਨ। ਕਿਸੇ ਸੰਸਥਾ ਜਾਂ ਗੁਰਸਿੱਖ ਨੂੰ ਚਾਹੀਦਾ ਹੈ ਕਿ ਸ੍ਰ. ਦਰਸ਼ਨ ਸਿੰਘ ਦੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਰਹਾਇਸ਼ ਦਾ ਪ੍ਰਬੰਧ ਕਰੇ।

□□□

# ਅਕਾਲੀ ਫੂਲਾ ਸਿੰਘ ਜੀ ਦਾ ਪ੍ਰਣ-ਪਾਲਣ

੧੪ ਮਾਰਚ ੧੮੨੩ ਨੂੰ ਅੰਮ੍ਰਿਤ ਵੇਲੇ ਦਾ ਦੀਵਾਨ ਸਜਿਆ। ਸਮੂਹ ਖਾਲਸਈ ਫੌਜ ਨੇ ਆਪਣੇ ਜਥੇਦਾਰਾਂ ਸਮੇਤ ਦੀਵਾਨ ਦੀ ਹਾਜਰੀ ਭਰੀ। ਆਉਣ ਵਾਲੀ ਲੜਾਈ ਬਾਰੇ ਸਿੱਖ ਜਰਨੈਲ ਤੇ ਮਹਾਰਾਜਾ ਰਣਜੀਤ ਸਿੰਘ ਅਡਰੇ ਤੌਰ ਤੇ ਵਿਚਾਰਾਂ ਕਰ ਚੁੱਕੇ ਸਨ। ਜਥੇਦਾਰਾਂ ਨੇ ਸ਼ੰਕਾ ਜ਼ਾਹਿਰ ਕੀਤਾ ਕਿ ਜੇ ਹਮਲੇ ਲਈ ਥੋੜ੍ਹੀ ਵੀ ਦੇਰ ਹੋਰ ਖਾਲਸੇ ਵਲੋਂ ਕੀਤੀ ਗਈ ਤਾਂ ਵੈਰੀਆਂ ਦੀ ਫੌਜ ਦੇ ਭਾਰੀ ਗਿਣਤੀ ਵਿਚ ਜਮ੍ਹਾਂ ਹੋ ਜਾਣ ਦੀ ਗੁੰਜਾਇਸ਼ ਹੋ ਜਾਵੇਗੀ। ਵਿਚਾਰਾਂ ਉਪਰੰਤ ਫੈਸਲਾ ਕਰਕੇ ਤੁਰੰਤ ਹਮਲੇ ਲਈ ਮਤਾ ਪਕਾ ਕੇ ਅਰਦਾਸਾਂ ਸੋਧ ਕੇ ਨਗਾਰਾ ਵਜਾ ਦਿੱਤਾ ਗਿਆ। ਖਾਲਸਈ ਫੌਜ ਦਾ ਇਕ ਇਕ ਦਸਤਾ ਵਾਰੀ ਵਾਰੀ ਸਿਰ ਮਹਾਰਾਜਾ ਰਣਜੀਤ ਸਿੰਘ ਦੇ ਸਾਹਮਣੇ ਆਉਂਦਾ ਤੇ ਬੋਲੇ ਸੋ ਨਿਹਾਲ ਦੇ ਉੱਤਰ ਵਿਚ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਂਦਾ ਹੋਇਆ ਅੱਗੋਂ ਦੀ ਲੰਘ ਜਾਂਦਾ। ਮਹਾਰਾਜਾ ਸਾਹਿਬ ਬਿਜਲੀ ਵਾਂਗ ਲਿਸ਼ਕਦੀ ਸ੍ਰੀ ਸਾਹਿਬ ਨੂੰ ਹਿਲਾਉਂਦੇ ਹੋਏ ਨਗਾਰੇ ਵਾਂਗ ਗੂੰਜਾਂ ਪਾਉਂਦੀ ਆਵਾਜ ਵਿਚ ਆਪਣੇ ਸੂਰਬੀਰਾਂ ਨੂੰ ਰਣ ਤੱਤੇ ਵਿਚ ਦੁਸ਼ਮਣ ਦੇ ਆਹੂ ਲਾਹੁਣ ਲਈ ਵਿਦਾਇਗੀ ਦਿੰਦੇ।

ਅਕਾਲੀਆਂ (ਨਿਹੰਗ ਸਿੰਘਾਂ) ਦਾ ਜੱਥਾ ਲੰਘ ਚੁੱਕਾ ਸੀ ਤੇ ਸ. ਦੇਸਾ ਸਿੰਘ ਦਾ ਜੱਥਾ ਅਜੇ ਲੰਘ ਹੀ ਰਿਹਾ ਸੀ ਕਿ ਸੂਹੀਏ ਨੇ ਆ ਖਬਰ ਦਿੱਤੀ ਕਿ ਕਾਬਲ ਤੋਂ ਵੈਰੀ ਦੀ ਮਦਦ ਲਈ ਦਸ ਹਜਾਰ ਫੌਜ ਤੇ ੪੦ ਵੱਡੀਆਂ ਤੋਪਾਂ ਹੋਰ ਪੁੱਜ ਚੁੱਕੀਆਂ ਹਨ। ਸਾਰੀ ਹਾਲਤ ਦਾ ਪੂਰਾ ਜਾਇਜ਼ਾ ਲੈਣ ਮਗਰੋਂ ਮਹਾਰਾਜਾ ਸਾਹਿਬ ਇਸ ਨਤੀਜੇ ਤੇ ਪੁੱਜੇ ਕਿ ਚੜ੍ਹਾਈ ਦਾ ਪ੍ਰੋਗਰਾਮ ਦੂਜੇ ਦਿਨ ਤੇ ਪਾ ਦੇਣਾ ਚਾਹੀਦਾ ਹੈ ਕਿਉਂਕਿ ਟੱਕਰ ਸਖ਼ਤ ਸੀ ਤੇ ਸ਼ਾਮ ਤੱਕ ਖਾਲਸਈ ਤੋਪਖਾਨੇ ਦੇ ਵੀ ਪੁੱਜ ਜਾਣ ਦੀ ਆਸ ਸੀ।

ਅਕਾਲੀ ਫੂਲਾ ਸਿੰਘ ਜੀ ਨੂੰ ਜਦ ਇਹ ਖਬਰ ਦਿੱਤੀ ਗਈ ਕਿ ਮਹਾਰਾਜਾ ਸਾਹਿਬ ਸਵੇਰੇ ਦੇ ਕੀਤੇ ਗਏ ਫੈਸਲੇ ਵਿਚ ਕੁਝ ਤਬਦੀਲੀ ਕਰ ਰਹੇ ਹਨ, ਤਾਂ ਆਪ ਸਿੱਧੇ ਮਹਾਰਾਜਾ ਸਾਹਿਬ ਕੋਲ ਆ ਪੁੱਜੇ ਤੇ ਬੀਰ ਰਸ ਵਿਚ ਆ ਕੇ ਕਹਿਣ ਲੱਗੇ, "ਇਹ ਮੰਨਿਆ ਕਿ ਵੈਰੀ ਅੱਜ ਬਹੁਤ ਤਾਕਤਵਰ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਅਰਦਾਸਾ ਸੋਧ ਕੇ ਮਤਾ ਪਕਾਉਣ ਉਪਰੰਤ ਉਸ ਦੇ ਉਲਟ ਚੱਲਣਾ ਖਾਲਸੇ ਦਾ ਅਸੂਲ ਨਹੀਂ ਹੈ। ਸੀਸ ਜਾਵੇ, ਪਰ ਸਤਿਗੁਰਾਂ ਦੀ ਹਜੂਰੀ ਵਿਚ ਕੀਤੇ ਫੈਸਲੇ ਦੀ ਪੈਜ ਹਰ ਕੀਮਤ ਤੇ ਰੱਖੀ ਜਾਣੀ ਚਾਹੀਦੀ ਹੈ।" ਮਹਾਰਾਜਾ ਰਣਜੀਤ ਸਿੰਘ ਨੇ ਕਿਹਾ—"ਅਕਾਲੀ ਜੀ, ਰਾਜਨੀਤੀ ਤੋਂ ਕੰਮ ਲੈਣ ਵਿਚ ਕੋਈ ਹਰਜ ਨਹੀਂ। ਜੇ ਇਹ ਹਮਲਾ ਇਕ ਦਿਨ ਪਿਛੋਂ ਕੀਤਾ ਜਾਏ ਤਾਂ ਕੀ ਫਰਕ ਪੈਣ ਲੱਗਾ ਹੈ? ਅਸੀਂ ਜੰਗ ਕਰਨੋਂ ਤਾਂ ਕੰਨੀ ਨਹੀਂ ਕਤਰਾ ਰਹੇ, ਤੇ ਮੈਦਾਨ ਵਿਚ ਪੁਜਾਂਗੇ ਵੀ ਜਰੂਰ, ਪਰ ਹਾਲਾਤ ਨੂੰ ਮਦੇ-ਨਜਰ ਰੱਖਦੇ ਹੋਏ ਸਾਡੇ ਲਈ ਇਤਨੀ ਕਾਹਲੀ ਚੰਗੀ ਨਹੀਂ ਰਹੇਗੀ।"

"ਮਹਾਰਾਜਾ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜੂਰੀ ਵਿਚ ਅਰਦਾਸਾ ਸੋਧ ਕੇ ਕੀਤਾ ਗਿਆ ਫੈਸਲਾ ਸਾਡਾ ਪ੍ਰਣ ਸੀ ਤੇ ਕੀਤੇ ਪ੍ਰਣ ਨੂੰ ਤੋੜਨ ਲਈ ਅਸੀਂ ਕਿਸੇ ਕੀਮਤ ਤੇ ਵੀ ਤਿਆਰ ਨਹੀਂ ਹਾਂ। ਚਾਹੇ ਦੁਸ਼ਮਣ ਦੀ ਫ਼ੌਜ ਇਸ ਤੋਂ ਵੀ ਦਸ ਗੁਣਾ ਵਧ ਕਿਉਂ ਨਾ ਹੋ ਜਾਏ ਤੇ ਸਾਨੂੰ ਜੰਗ ਵਿਚ ਸ਼ਹੀਦ ਹੋ ਜਾਣਾ ਪਏ ਪਰ ਅਸੀਂ ਸਤਿਗੁਰਾਂ ਦੀ ਹਜੂਰੀ ਵਿਚ ਕੀਤੇ ਬਚਨ ਨੂੰ ਪਾਲਣ ਲਈ ਪਹਿਲਾਂ ਮਿਥੇ ਮੁਤਾਬਕ ਦੁਸ਼ਮਣ ਤੇ ਹੁਣ ਹੀ ਹਮਲਾ ਕਰਾਂਗੇ ਤੇ ਖਾਲਸੇ ਨੂੰ ਬਚਨ ਪਾਲਣ ਦਾ ਧਰਮ ਪੂਰਾ ਕਰਨ ਵਿਚ ਮਦਦ ਦੇਣ ਵਾਲਾ ਕਲਗੀਧਰ ਪਿਤਾ ਸਾਡੇ ਅੰਗ ਸੰਗ ਹੈ"—ਅਕਾਲੀ ਜੀ ਨੇ ਭਰੋਸੇ ਨਾਲ ਕਿਹਾ।

ਮਹਾਰਾਜਾ ਕੁਝ ਡੂੰਘੀਆਂ ਸੋਚਾਂ ਵਿਚ ਪਏ ਹੋਏ ਸਨ ਤੇ ਕਿਸੇ ਕੀਮਤ ਤੇ ਵੀ ਤੋਪਖਾਨੇ ਬਿਨਾਂ ਹਮਲੇ ਲਈ ਤਿਆਰ ਨਹੀਂ ਸਨ। ਅਕਾਲੀ ਜੀ ਨੇ ਸਮਾਂ ਖੁੰਝਦਾ ਦੇਖ ਕੇ ਕਿਹਾ— "ਆਪ ਮਹਾਰਾਜਾ ਹੋ, ਜੋ ਜੀਅ ਕਰੇ, ਕਰ। ਪਰ ਅਸੀਂ ਕੀਤਾ ਪ੍ਰਣ ਨਿਭਾਉਣ ਲਈ ਹੁਣੇ ਹੀ ਅੱਗੇ ਵਧਾਂਗੇ। ਮੈਦਾਨ ਵਿਚ ਸੀਸ ਦੇਣਾ ਪੈ ਜਾਏ, ਤਾਂ ਪਰਵਾਹ ਨਹੀਂ, ਪਰ ਦੁਸ਼ਮਣ ਨੂੰ ਆਪਣੇ ਦੇਸ਼ ਦੀ ਇੰਚ ਭਰ ਭੋਂ ਤੇ ਵੀ ਪੈਰ ਨਹੀਂ ਰੱਖਣ ਦੇਵਾਂਗੇ। ਸਾਡੇ ਬਜੁਰਗਾਂ ਨੇ ਨਾ ਜਾਣੇ ਕਿਤਨੇ ਸੀਸ ਦੇ ਕੇ ਇਥੋਂ ਜੁਲਮੀ ਰਾਜ ਖਤਮ ਕੀਤਾ ਹੈ ਤੇ ਕਿਤਨਾ ਖੂਨ ਦੇ ਕੇ ਸਰਹੱਦੀ ਇਲਾਕੇ ਵਲੋਂ ਹਰ ਸਾਲ ਹੋ ਰਹੇ ਪਠਾਣੀ ਹਮਲਿਆਂ ਦਾ ਸਿਲਸਿਲਾ ਬੰਦ ਕਰਵਾਇਆ ਹੈ। ਅਸੀਂ ਆਪਣੇ ਬਜੁਰਗਾਂ ਦੀ ਕੀਤੀ ਕਰਾਈ ਉੱਤੇ ਜੀਉਂਦੇ ਜੀਅ ਪਾਣੀ ਨਹੀਂ ਫਿਰਨ ਦੇਵਾਂਗੇ।"

ਰਣ ਤੱਤੇ ਵਿਚ ਜਾਣ ਤੋਂ ਪਹਿਲਾਂ ਅਕਾਲੀ ਜੀ ਨੇ ਜੋਸ਼ ਵਿਚ ਆ ਕੇ ਸਤਿਗੁਰਾਂ ਅੱਗੇ ਅਰਦਾਸਾ ਸੋਧਿਆ। ਦਸਾਂ ਸਤਿਗੁਰਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਚਿਤਾਰਦੇ ਹੋਏ ਕਹਿਣ ਲੱਗੇ "ਹੇ ਸਤਿਗੁਰੂ! ਜ਼ਾਲਮ ਦੁਸ਼ਮਣ ਦਾ ਲਸ਼ਕਰ ਬੇਗਿਣਤ ਹੈ ਪਰ ਆਪ ਦਾ ਇਹ ਖਾਲਸਾ ਆਪ ਜੀ ਦੀ ਸਿਖਿਆ ਮੁਤਾਬਕ ਉਸ ਪਾਪੀ ਜ਼ਾਲਮ ਤੇ ਅੱਤਿਆਚਾਰੀ ਦੁਸ਼ਮਣ ਉੱਤੇ ਚੜ੍ਹ ਰਿਹਾ ਹੈ, ਜੋ ਹਰ ਸਾਲ ਹਮਲੇ ਕਰਕੇ ਇਸ ਦੇਸ਼ ਦੀ ਨਿਰਦੋਸ਼ ਨਿਹੱਥੀ ਜਨਤਾ ਦਾ ਧਨ ਮਾਲ ਇੱਜ਼ਤ, ਆਬਰੂ ਤੇ ਧਰਮ ਤੱਕ ਲੁੱਟਣ ਦੇ ਪੁਰਾਣੇ ਇਰਾਦੇ ਫਿਰ ਪੂਰੇ ਕਰਨਾ ਚਾਹੁੰਦਾ ਹੈ। ਹੇ ਸਤਿਗੁਰੂ! ਸਾਨੂੰ ਤਾਕਤ ਬਖਸ਼ ਤਾਂਕਿ ਆਪਣਾ ਸੀਸ ਦੇ ਕੇ ਧਰਮ ਦੇ ਇਸ ਰਾਜ (ਸਿੱਖ ਰਾਜ) ਨੂੰ ਇਸ ਮੁਲਖ ਦੀ ਇੱਜ਼ਤ ਅਣਖ, ਗੈਰਤ, ਆਨ-ਸ਼ਾਨ ਤੇ ਧਰਮ ਨੂੰ ਬਚਾ ਸਕੀਏ। ਸੀਸ ਤਾਂ ਉਸੇ ਦਿਨ ਆਪ ਹੀ ਭੇਟਾ ਕਰ ਚੁੱਕੇ ਹਾਂ ਜਿਸ ਦਿਨ ਆਪ ਦਾ ਬਾਣਾ ਪਹਿਰਿਆ ਤੇ ਅੰਮ੍ਰਿਤਪਾਨ ਕੀਤਾ ਸੀ। ਸੀਸ ਦੇਣ ਦੀ ਸਾਨੂੰ ਰਤਾ ਵੀ ਚਿੰਤਾ ਨਹੀਂ, ਪਰ ਆਪ ਦੇ ਪਵਿੱਤਰ ਨਾਮ ਦੀ ਉੱਚਤਾ ਨੂੰ ਲੇਸ਼ ਮਾਤਰ ਵੀ ਦਾਗ ਲੱਗਿਆ ਵੇਖਣ ਲਈ ਅਸੀਂ ਤਿਆਰ ਨਹੀਂ ਹਾਂ। ਸੋ ਕਿਰਪਾ ਕਰਕੇ ਆਪਣੇ ਖਾਲਸੇ ਨੂੰ ਜੰਗ ਵਿਚ ਜੂਝਣ ਦਾ ਬਲ ਬਖਸ਼ੋ।'

ਬੀਰ ਰਸ ਭਰੀ ਇਸ ਅਰਦਾਸ ਨੇ ਅਕਾਲੀ ਫੌਜ ਦੇ ਮਨਾਂ ਤੇ ਉਹ ਜਾਦੂ ਭਰਿਆ ਅਸਰ ਕੀਤਾ ਕਿ ਅਰਦਾਸੇ ਦੇ ਸੰਪੂਰਨ ਹੁੰਦਿਆਂ ਹੀ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਕਾਸ਼ ਗੂੰਜ ਉੱਠਿਆ, ਅਕਾਲੀ ਫੌਜ ਮੈਦਾਨਿ ਜੰਗ ਵਲ ਠਿਲ੍ਹ ਪਈ। ਅੱਗੋਂ ਤੀਹ ਹਜ਼ਾਰ ਗਾਜੀਆਂ ਨੇ ਜਹਾਦ ਦੇ ਜੋਸ਼ ਤੇ ਆਪਣੀ ਭਾਰੀ ਗਿਣਤੀ ਦੇ ਹੰਕਾਰ ਵਿਚ ਅੰਨ੍ਹੇ ਹੋ ਕੇ ਅਕਾਲੀ ਫੌਜ ਤੇ ਗੋਲੀਆਂ ਦੀ ਬੁਛਾੜ ਸ਼ੁਰੂ ਕਰ ਦਿੱਤੀ। ਅਕਾਲੀ ਫੌਜ ਵੀ ਬਿਨਾਂ ਕਿਸੇ ਡਰ ਦੇ ਸੂਰਬੀਰਤਾ ਤੇ ਦਲੇਰੀ ਨਾਲ ਅੱਗੇ ਵੱਧਦੀ ਜਾ ਰਹੀ ਸੀ, ਤਾਂ ਕਿ ਅੱਗੇ ਹੋ ਕੇ ਤੇਗ ਦੀ ਜੰਗ ਕੀਤੀ ਜਾ ਸਕੇ। ਅਕਾਲੀ ਸਿੰਘ ਬੰਦੂਕ ਤੋਪ ਦੀ ਲੜਾਈ ਨਾਲੋਂ ਸ੍ਰੀ ਸਾਹਿਬ ਦੀ ਲੜਾਈ ਬਹੁਤ ਪਸੰਦ ਕਰਦੇ ਸਨ ਅਤੇ ਉਸ ਵਿਚ ਮਾਹਿਰ ਵੀ

ਇਤਨੇ ਸਨ ਕਿ ਕੋਈ ਵੀ ਉਹਨਾਂ ਦਾ ਮੁਕਾਬਲਾ ਨਹੀਂ ਸੀ ਕਰ ਸਕਦਾ।

ਅਕਾਲੀ ਫੌਜ ਨੂੰ ਨਿਧੜਕ ਅੱਗੇ ਵੱਧਦਾ ਤੇ ਗਾਜ਼ੀਆਂ ਵਲੋਂ ਗੋਲੀਆਂ ਦਾ ਮੀਂਹ ਵਰਦਾ ਵੇਖ ਮਹਾਰਾਜਾ ਵੀ ਰਹਿ ਨਾ ਸਕਿਆ। ਆਪਣੀ ਫੌਜ ਨੂੰ ਇਕ ਦਮ ਹੀ ਅਕਾਲੀ ਬੀਰਾਂ ਦੀ ਮਦਦ ਲਈ ਪੁੱਜਣ ਲਈ ਹੁਕਮ ਦੇ ਦਿੱਤਾ ਤੇ ਖ਼ੁਦ ਵੀ ਫੌਜ ਨਾਲ ਹੋ ਤੁਰਿਆ। ਫਿਰ ਕੀ ਸੀ, ਮਹਾਰਾਜੇ ਦੀ ਫੌਜ ਨੇ ਉਹਨਾਂ ਗਾਜ਼ੀਆਂ ਉੱਤੇ ਜਾ ਹੱਲਾ ਬੋਲਿਆ, ਜੋ ਅਕਾਲੀਆਂ ਨੂੰ ਘੇਰੇ ਵਿਚ ਲੈਣ ਦਾ ਯਤਨ ਕਰਨ ਵਿਚ ਕਾਮਯਾਬ ਹੁੰਦੇ ਨਜ਼ਰ ਆ ਰਹੇ ਸਨ। ਅਕਾਲੀ ਫੌਜ ਦੁਸ਼ਮਣ ਦੇ ਸਾਹਮਣੇ ਵਾਲੇ ਦਸਤਿਆਂ ਦੇ ਐਨ ਸਿਰ ਤੇ ਜਾ ਧੜਕੀ।

ਅੱਗੋਂ ਜਹਾਦੀ ਅੰਧਾ ਧੁੰਦ ਅੱਗ ਵਰਸਾ ਰਹੇ ਸਨ। ਇਕਾ ਇਕ ਗਾਜ਼ੀਆਂ ਦੀ ਇਕ ਗੋਲੀ ਅਕਾਲੀ ਜੀ ਦੇ ਖੱਬੇ ਗੋਡੇ ਦੀ ਛੂਣੀ ਨੂੰ ਚੀਰਦੀ ਹੋਈ ਘੋੜੇ ਦੇ ਪੇਟ ਵਿਚ ਜਾ ਲੱਗੀ। ਗੋਲੀ ਲੱਗਦੇ ਹੀ ਅਕਾਲੀ ਜੀ ਦਾ ਘੋੜਾ ਡਿੱਗ ਪਿਆ। ਅਕਾਲੀ ਜੀ ਬੜੀ ਫੁਰਤੀ ਨਾਲ ਆਪਣੇ ਹਾਥੀ ਤੇ ਜਾ ਬੈਠੇ। ਅਕਾਲੀ ਜੀ ਨੇ ਆਪਣੇ ਜੱਥੇ ਨੂੰ ਹੱਥੋਂ ਹੱਥ ਲੜਾਈ ਲਈ ਹੁਕਮ ਕੀਤਾ। ਜੱਥਾ ਘੋੜਿਆਂ ਨੂੰ ਛੱਡ ਕੇ ਤਲਵਾਰਾਂ ਧੂਹ ਕੇ ਵੈਰੀ ਤੇ ਟੁੱਟ ਪਿਆ।

ਸਿੰਘਾਂ ਨੇ ਉਹ ਤੂਫਾਨੀ ਤੇਗ ਚਲਾਈ ਕਿ ਗਾਜ਼ੀਆਂ ਦੀਆਂ ਸਤੇ ਸੁਧਾਂ ਭੁਲਾ ਦਿੱਤੀਆਂ। ਮਹਾਰਾਜਾ ਸਾਹਿਬ ਨੇ ਹੋਰ ਤਾਜ਼ਾ ਦਮ ਫੌਜ ਸਿੰਘਾਂ ਦੀ ਮਦਦ ਲਈ ਭੇਜ ਦਿੱਤੀ। ਵਾਹਿਗੁਰੂ ਦੀ ਕਰਨੀ, ਉਧਰੋਂ ਖਾਲਸਈ ਤੋਪਖਾਨਾ ਵੀ ਮੈਦਾਨ ਵਿਚ ਪੁੱਜ ਗਿਆ। ਪਠਾਣਾਂ ਨੇ ਆਪਣੇ ਪੈਰ ਜਮਾਣ ਲਈ ਬੇਹੱਦ ਵਾਹ ਲਾਈ ਪਰ ਉਹ ਸਿੰਘਾਂ ਦੀ ਕਾਲ ਰੂਪੀ ਸ੍ਰੀ ਸਾਹਿਬ ਅੱਗੇ ਬਹੁਤਾ ਚਿਰ ਨਾ ਟਿਕ ਸਕੇ। ਇੰਨੇ ਨੂੰ ਸ਼ਾਹਜ਼ਾਦਾ ਖੜਕ ਸਿੰਘ ਵੀ ਦਸਤਾ ਲੈਕੇ ਮਦਦ ਲਈ ਪੁੱਜ ਗਿਆ। ਸਾਰਾ ਦਿਨ ਕਟਾ ਵੱਢ ਹੁੰਦੀ ਰਹੀ। ਸ਼ਾਮ ਤੱਕ ਗਾਜ਼ੀ ਨੱਠ ਉੱਠੇ।

ਸੂਰਜ ਕੀ ਢਲਿਆ ਸੀ, ਪਠਾਣਾਂ ਦੇ ਦਿਲ ਤੇ ਹੌਸਲਾ ਹੀ ਢਲ ਗਿਆ। ਸਿੰਘਾਂ ਦੀ ਫ਼ੌਜ ਸ਼ਾਨਦਾਰ ਫਤਹਿ ਹਾਸਲ ਕਰ ਰਹੀ ਸੀ। ਸਿੰਘਾਂ ਨੇ ਦੁਸ਼ਮਣ ਦਾ ਚੰਗੀ ਤਰ੍ਹਾਂ ਪਿੱਛਾ ਕੀਤਾ ਤਾਂਕਿ ਉਹ ਦੁਬਾਰਾ ਇਧਰ ਮੂੰਹ ਕਰਨ ਦੀ ਨਾ ਸੋਚ ਸਕਣ। ਇਸ ਸਮੇਂ ਪੱਥਰ ਓਹਲੇ ਇਕ ਕਾਇਰ ਲੁਕਿਆ ਪਠਾਣ, ਜੋ ਸਾਹਮਣੇ ਆ ਕੇ ਤਾਂ ਸਿੰਘਾਂ ਨਾਲ ਲੜ ਨਹੀਂ ਸੀ ਸਕਦਾ, ਅਕਾਲੀ ਫੂਲਾ ਸਿੰਘ ਜੀ ਨੂੰ ਆਪਣੀ ਗੋਲੀ ਦਾ ਨਿਸ਼ਾਨਾ ਬਣਾਉਣ ਵਿਚ ਸਫਲ ਹੋ ਗਿਆ। ਅਕਾਲੀ ਮਹਾਂ ਸਿੰਘ ਨੇ ਉਸ ਪਠਾਣ ਨੂੰ ਉਥੇ ਹੀ ਕੁਤਰ ਸੁੱਟਿਆ ਅਤੇ ਸਿੰਘ ਗਾਜ਼ੀਆਂ ਦਾ ਪਿੱਛਾ ਕਰਦੇ ਹੋਏ ਉਨ੍ਹਾਂ ਨੂੰ ਕਾਫੀ ਦੂਰ ਤੱਕ ਕਟਾ-ਵੱਢ ਕਰਦੇ ਲੈ ਗਏ। ਅੰਤ ਮੈਦਾਨ ਖਾਲਸੇ ਨੇ ਮਾਰ ਲਿਆ।

ਸਿੱਖੀ ਅਸੂਲਾਂ ਲਈ ਧਰਮ ਤੇ ਨਿਆਂ ਭਰੇ ਖਾਲਸਾ ਰਾਜ ਨੂੰ ਕਾਇਮ ਰੱਖਣ ਦੀਆਂ ਰੀਝਾਂ ਸੁਰਜੀਤ ਰੱਖਣ ਲਈ, ਸਤਿਗੁਰਾਂ ਦੀ ਹਜ਼ੂਰੀ ਵਿਚ ਕੀਤੇ ਪ੍ਰਣ ਨੂੰ ਸੀਸ ਦੇ ਕੇ ਵੀ ਪੂਰਾ ਕਰਨ ਵਾਲੇ ਅਮਰ ਸ਼ਹੀਦ ਬਾਬਾ ਫੂਲਾ ਸਿੰਘ ਜੀ ਦਾ ਮਹਾਨ ਜੀਵਨ ਕੌਮ ਦੇ ਨੌਜੁਆਨਾਂ ਵਿਚ ਸਦਾ ਹੀ ਧਰਮ, ਬੀਰਤਾ ਤੇ ਕੁਰਬਾਨੀ ਦੇ ਜਜ਼ਬਿਆਂ ਦਾ ਸੰਚਾਰ ਕਰਦਾ ਰਹੇਗਾ। ਸਾਡੀ ਕੌਮ ਤੇ ਖ਼ਾਸ ਕਰਕੇ ਇਸਦੇ ਆਗੂਆਂ ਨੂੰ ਇਸ ਮਹਾਨ ਗੁਰਸਿੱਖ ਦੇ ਜੀਵਨ ਤੋਂ ਅਗਵਾਈ ਲੈ ਕੇ ਪੰਥ ਨੂੰ ਮੌਜੂਦਾ ਅਧੋਗਤੀ ਦੇ ਘੁਮਣਘੇਰਾਂ ਵਿਚੋਂ ਕੱਢਣ ਦਾ ਯਤਨ ਕਰਨਾ ਚਾਹੀਦਾ ਹੈ। ❑

# ਸ਼ਰਾਬ

— ਸ: ਰੇਣੁਕਾ ਸਿੰਘ, ਲੁਧਿਆਣਾ

ਕਹਿੰਦੇ ਹਨ ਕਿ ਜਦ ਚੀਨ ਦੇਸ਼ ਤੇ ਵਿਦੇਸ਼ੀਆਂ ਦਾ ਕਬਜ਼ਾ ਸੀ ਤਾਂ ਉਨ੍ਹਾਂ ਨੇ ਚੀਨ ਵਿਚ ਰੱਜ ਕੇ ਨਸ਼ਿਆਂ ਦਾ ਪ੍ਰਚਾਰ ਕੀਤਾ। ਹਾਕਮਾਂ ਦਾ ਮਕਸਦ ਸੀ ਕਿ ਚੀਨੀ ਲੋਕ ਅਫੀਮ ਖਾ ਕੇ ਹਰ ਵੇਲੇ ਸੁੱਤੇ ਹੀ ਰਹਿਣ ਅਤੇ ਆਪਣੇ ਹੱਕਾਂ ਦੀ ਗੱਲ ਨਾ ਕਰ ਸਕਣ। ਉਪਰੰਤ ਕਾਫੀ ਚਿਰ ਬਾਅਦ ਜਦ ਚੀਨ ਵਿਚ ਜਾਗ੍ਰਤੀ ਦੀ ਲਹਿਰ ਉੱਠੀ ਤੇ ਲੋਕਾਂ ਨੂੰ ਇਸ ਗੱਲ ਦੀ ਸਮਝ ਆਈ ਅਤੇ ਉਨ੍ਹਾਂ ਨੇ ਆਪਣੇ ਆਪ ਨੂੰ ਨਸ਼ਿਆਂ ਤੋਂ ਦੂਰ ਰੱਖਣ ਲਈ ਉਪਰਾਲੇ ਕੀਤੇ ਅਤੇ ਆਪਣੇ ਸਮਾਜ ਨੂੰ ਨਸ਼ਾ ਰਹਿਤ ਕਰ ਲਿਆ।

ਲੱਗਦੈ ਅੱਜ ਸਾਡੇ ਪੰਜਾਬ ਦਾ ਵੀ ਇਹੋ ਹਾਲ ਹੈ। ਅਸੀਂ ਲੋਕ ਸ਼ਰਾਬ ਅਤੇ ਹੋਰ ਨਸ਼ਿਆਂ ਵਿਚ ਡੁੱਬੇ ਪਏ ਹਾਂ ਅਤੇ ਕੌਮ ਆਪਣੇ ਭਵਿੱਖ ਪ੍ਰਤੀ ਸੁਚੇਤ ਨਹੀਂ ਹੈ। ਉੱਤਰ ਪ੍ਰਦੇਸ਼ ਤੋਂ ਪੁੱਜੀਆਂ ਸੂਚਨਾਵਾਂ ਅਨੁਸਾਰ ਇੱਥੋਂ ਦੇ ਇਲਾਕੇ ਉਤਰਾਖੰਡ ਵਿਚ ਅੱਜ ਕੋਈ ਵੀ ਨੌਜਵਾਨ ਫੌਜ ਜਾਂ ਪੁਲਿਸ ਵਿਚ ਭਰਤੀ ਹੋਣ ਯੋਗ ਨਹੀਂ ਹੈ ਕਿਉਂਕਿ ਇਨ੍ਹਾਂ ਲੋਕਾਂ ਨੇ ਇਤਨਾ ਨਸ਼ਾ ਵਰਤ ਲਿਆ ਹੈ ਕਿ ਕਿਸੇ ਦੀ ਛਾਤੀ ਛੋਟੀ ਰਹਿ ਗਈ ਹੈ ਅਤੇ ਕਿਸੇ ਦੇ ਫੇਫੜੇ ਗਲੇ ਹੋਏ ਹਨ। ਉਤਰਾਖੰਡ ਦੇ ਨੌਜਵਾਨ ਅਕਾਦਮਿਕ ਇਮਤਿਹਾਨ ਤਾਂ ਪਾਸ ਕਰ ਲੈਂਦੇ ਹਨ ਪਰ ਜਦ ਸਰੀਰਕ ਤੰਦਰੁਸਤੀ ਦੀ ਗੱਲ ਆਉਂਦੀ ਹੈ ਤਾਂ ਉਹ ਫੇਲ ਹੋ ਜਾਂਦੇ ਹਨ।

ਵਿਦਵਾਨਾਂ ਦੀ ਰਾਏ ਹੈ ਕਿ ਆਉਣ ਵਾਲੇ 10-20 ਸਾਲਾਂ ਬਾਅਦ ਪੰਜਾਬ ਦਾ ਵੀ ਇਹੋ ਹਾਲ ਹੋਵੇਗਾ। ਘਰ-ਘਰ ਦੇ ਬਾਹਰ ਗਲੀ-ਮੁਹੱਲਿਆਂ ਵਿਚ ਠੇਕੇ ਖੋਲ੍ਹੇ ਜਾ ਰਹੇ ਹਨ। ਹਰ ਪਿੰਡ ਦੀ ਇੰਦਰਾਜ ਤੇ, ਹਰ ਚੌਕ-ਚੁਰਾਹੇ ਤੇ ਠੇਕੇ ਖੋਲ੍ਹਣ ਨਾਲ ਲੋਕਾਂ ਤੇ ਖਾਸ ਕਰਕੇ ਨੌਜਵਾਨਾਂ ਵਿਚ ਸ਼ਰਾਬ ਪੀਣ ਦਾ ਰੁਝਾਨ ਵੱਧਦਾ ਜਾ ਰਿਹਾ ਹੈ। ਇਉਂ ਲੱਗਦਾ ਹੈ ਜਿਵੇਂ ਸਰਕਾਰ ਆਪਣੇ ਨੌਜਵਾਨਾਂ ਨੂੰ ਨਸ਼ੱਈ ਬਣਾਉਣਾ ਚਾਹੁੰਦੀ ਹੋਵੇ ਅਤੇ ਬਹਾਨਾ ਇਹ ਲਗਾਇਆ ਜਾਂਦਾ ਹੈ ਕਿ ਸ਼ਰਾਬ ਤੋਂ ਬਿਨਾਂ ਰਾਜ ਦੀ ਆਰਥਿਕ ਸਥਿਤੀ ਮਾੜੀ ਹੋ ਜਾਵੇਗੀ।

ਦੂਜੇ ਪਾਸੇ ਵਿਕਸਤ ਦੇਸ਼ਾਂ ਦੀਆਂ ਸਰਕਾਰਾਂ ਵੱਲ ਦੇਖੋ, ਉਹ ਆਪਣੇ ਲੋਕਾਂ ਦੀ ਸਿਹਤ ਪ੍ਰਤੀ ਏਨੀਆਂ ਚੇਤੰਨ ਹਨ ਕਿ ਉਨ੍ਹਾਂ ਨੇ ਸਿਗਰਟਨੋਸ਼ੀ ਤੇ ਸਖ਼ਤ ਪਾਬੰਦੀਆਂ ਲਗਾ ਦਿੱਤੀਆਂ ਹਨ। ਸ਼ਰਾਬ ਬਾਰੇ ਇਨ੍ਹਾਂ ਦੇਸ਼ਾਂ ਦੀਆਂ ਸਰਕਾਰਾਂ ਨੇ ਇਕ ਨਵਾਂ ਤੇ ਸਲਾਹੁਣਯੋਗ ਕਦਮ ਪੁੱਟਿਆ ਹੈ, ਜਿਸ ਰਾਹੀਂ ਉਨ੍ਹਾਂ ਸ਼ਰਾਬ ਵਿਚ ਅਲਕੋਹਲ ਦੀ ਮਾਤਰਾ ਘਟਾਉਣੀ ਸ਼ੁਰੂ ਕਰ ਦਿੱਤੀ ਹੈ। ਇੰਝ ਸ਼ਰਾਬ ਪੀਣ ਨਾਲ ਨਸ਼ਾ ਵੀ ਘੱਟ ਹੁੰਦਾ ਹੈ ਅਤੇ ਸਿਹਤ ਵੀ ਘੱਟ ਖਰਾਬ ਹੁੰਦੀ ਹੈ। ਉਥੋਂ ਦੀਆਂ ਸਰਕਾਰਾਂ ਪੜਾਅ ਵਾਰ ਹੌਲੀ-ਹੌਲੀ ਆਪਣੇ ਲੋਕਾਂ ਨੂੰ ਨਸ਼ਿਆਂ ਤੋਂ ਬਚਾਉਣ ਵੱਲ ਸੁਚੇਤ ਹਨ ਜਦ ਕਿ ਸਾਡੀਆਂ ਸਰਕਾਰਾਂ ਲੋਕਾਂ ਨੂੰ ਵੱਧ ਤੋਂ ਵੱਧ ਸ਼ਰਾਬ ਪਿਆ ਕੇ ਉਨ੍ਹਾਂ ਦਾ ਨੁਕਸਾਨ ਕਰ ਰਹੀਆਂ ਹਨ। ❑

# ਗ਼ੁਲਾਮ 'ਹੋਲੀ' ਦੀ ਥਾਂ ਸੁਤੰਤਰ 'ਹੋਲਾ'

*— ਗੁਰਪਵਿੱਤਰ ਸਿੰਘ*

ਪੁਰਾਣੇ ਜ਼ਮਾਨੇ ਵਿਚ ਕਿਸੇ ਵਕਤ ਹਿਦੂ ਧਰਮ ਦੇ ਉਪਾਸ਼ਕ ਭਾਰਤੀ ਵਡ-ਵਡੇਰਿਆਂ ਨੂੰ ਵਰਣ-ਵੰਡ ਦਾ ਏਨਾ ਚਾਉ ਰਿਹਾ ਹੈ ਕਿ ਉਹਨਾਂ ਮਨੁੱਖ ਸ਼ਰੇਣੀ ਨੂੰ ਤਾਂ ਵੰਡੀਆਂ ਪਾ ਕੇ ਲੀਰੋ-ਲੀਰ ਕੀਤਾ ਹੀ ਸੀ, ਪਰ ਇਥੋਂ ਤੱਕ ਵੀ ਬੇਸਬਰੇ 'ਤੇ ਅਗਿਆਨ ਵਸ ਹੋਏ ਕਿ ਪਸ਼ੂ-ਪੰਛੀਆਂ ਨੂੰ ਤੇ ਦਰਖਤਾਂ ਤਕ ਨੂੰ ਵੰਡ ਕੇ ਸਾਹ ਲਿਆ—ਮਿਸਾਲ ਵਜੋਂ ਦਰਖਤਾਂ ਵਿਚੋਂ ਪਿੱਪਲ ਬ੍ਰਾਹਮਣ, ਕਿੱਕਰ ਵੈਸ਼ ਤੇ ਅੱਕ ਸ਼ੂਦਰ ਕਰਾਰ ਦੇ ਦਿੱਤਾ ਗਿਆ। ਇਵੇਂ ਹੀ ਜਨੌਰਾਂ ਵਿਚੋਂ ਸੱਪ ਤੇ ਪੰਛੀਆਂ ਵਿਚੋਂ ਕਬੂਤਰ 'ਬ੍ਰਾਹਮਣ', ਤੋਤਾ 'ਵੈਸ਼' ਤੇ ਕਾਂ ਵਿਚਾਰਾ 'ਸ਼ੂਦਰ' ਮੰਨੇ ਗਏ। ਤਿਉਹਾਰਾਂ ਵਿਚੋਂ ਸਰਾਧ ਬ੍ਰਾਹਮਣ, ਦੁਸਹਿਰਾ ਤੇ ਬਸੰਤ ਖੱਤਰੀ, ਦੀਵਾਲੀ ਵੈਸ਼ ਅਤੇ ਹੋਲੀ ਸ਼ੂਦਰ ਕਰਾਰ ਦਿੱਤੀ ਗਈ। ਧਰਮ ਸ਼ਾਸਤਰ ਅਨੁਸਾਰ ਜਿਵੇਂ ਸ਼ੂਦਰ ਲਈ ਬਹੁਤੇ ਸੰਜਮ ਦੀ ਲੋੜ ਨਹੀਂ ਰਹਿ ਜਾਂਦੀ ਤਿਵੇਂ ਹੀ ਹੋਲੀ ਦੇ ਤਿਉਹਾਰ ਵਿਚ ਇਸ ਦੇਸ਼ ਦੇ ਰਹਿਣ ਵਾਲੇ ਸੰਜਮ ਤੇ ਸਾਊਪੁਣੇ ਦੀ ਲਗਾਮ ਜ਼ਰਾ ਕੁ ਢਿੱਲੀ ਛੱਡ ਦਿਆ ਕਰਦੇ ਹਨ, ਖਰਮਸਤੀਆਂ ਕਰਦੇ ਤੇ ਗੰਦ-ਮੰਦ ਉਛਾਲ ਕੇ ਖੁਸ਼ ਹੁੰਦੇ ਹਨ।

ਸ਼ਾਇਦ ਸਮਾਜ ਨੇ ਉਦੋਂ ਆਪਣੀ ਮਰਜ਼ੀ ਨਾਲ ਹੀ ਰਾਜਨੀਤਕ, ਸਮਾਜਿਕ ਤੇ ਧਾਰਮਿਕ ਗੁਲਾਮੀ ਦੇ ਦੋਹਰੇ ਤੇ ਤੀਹਰੇ ਜਕੜਬੰਦਾਂ ਵਿਚ ਜਕੜੇ ਹੋਏ ਭਾਰਤੀ ਮਨੁੱਖਾਂ ਨੂੰ ਸਾਲ ਵਿਚ ਕੇਵਲ ਪੰਜ-ਸੱਤ ਦਿਨਾਂ ਦੀ ਖਰਮਸਤੀ ਕਰਨ ਦੀ ਰੀਤ ਪ੍ਰਦਾਨ ਕੀਤੀ ਜਾਂ ਇਉਂ ਆਖੋ ਕਿ ਉਹਨਾਂ ਇਸ ਦੀ ਆਜ਼ਾਦੀ ਦੇ ਦਿੱਤੀ। ਇਹਨਾਂ ਖਰਮਸਤੀ ਭਰਪੂਰ 'ਆਜ਼ਾਦੀ' ਦੇ ਦਿਨਾਂ ਵਿਚ ਉਹਨਾਂ ਦੀ ਖੁਲ੍ਹ-ਖੇਡ ਦਾ ਨਾਉਂ ਰਖਿਆ ਗਿਆ—'ਹੋਲੀ'।

ਮਨੁੱਖੀ ਵਿਗਿਆਨ ਅਨੁਸਾਰ ਮਨ ਦੇ ਅਚੇਤ ਮਨ ਦੀਆਂ ਹੇਠਲੀਆਂ ਤੈਹਾਂ ਹੇਠ, ਅਚੇਤ ਭਾਂਤ ਲੁਕੇ ਹੋਏ ਕੁਝ ਕੁ ਸ਼ੈਤਾਨੀ ਜਜ਼ਬੇ ਹਮੇਸ਼ਾਂ ਮੌਜੂਦ ਰਹਿੰਦੇ ਹਨ, ਜੋ ਕਿਸੇ ਨਾ ਕਿਸੇ ਰੂਪ ਵਿਚ ਰੂਪਮਾਨ ਜਾਂ ਪ੍ਰਗਟ ਹੋਣਾ ਲੋਚਦੇ ਹਨ ਤੇ ਇਹ ਹੋਲੀ ਸ਼ਾਇਦ ਉਹਨਾਂ ਜਜ਼ਬਿਆਂ ਦੇ ਪ੍ਰਗਟਾਉਣ ਦਾ ਹੀ ਇਕ ਸਾਧਨ ਸੀ ਜਾਂ ਸ਼ਾਇਦ ਪੁਰਾਣੇ ਲੋਕਾਂ ਦਾ ਇਹ ਵੀ ਖਿਆਲ ਰਿਹਾ ਹੋਵੇ ਕਿ ਜੇਕਰ ਸਾਲ ਵਿਚ ਪੰਜ-ਸੱਤ ਦਿਨ ਰੱਜ ਕੇ ਊਧੜਧੁੰਮੀ ਤੇ ਖਰੂਦ ਮਚਾ ਲਿਆ ਜਾਵੇ ਤਾਂ ਬਾਕੀ ਦਾ ਸਾਲ ਸ਼ਾਇਦ ਮੰਦ-ਕਰਮੀ ਸ਼ੈਤਾਨੀ ਜਜ਼ਬਿਆਂ ਉੱਤੇ ਕਾਬੂ ਪਾਉਣਾ ਸੌਖਾ ਹੋ ਜਾਂਦਾ ਹੋਵੇ। ਪ੍ਰੰਤੂ ਇਹ ਉਹਨਾਂ ਦੀ ਵਿਚਾਰ-ਸ਼ਕਤੀ ਦੀ ਇਕ ਨਿਰਮੂਲ, ਥੋਥੀ ਤੇ ਭਿਆਨਕ ਭੁੱਲ ਹੀ ਸੀ ਕਿਉਂਕਿ ਅੱਗ ਵਿਚ ਘਿਉ ਪਾਇਆਂ ਅਗਨੀ ਬੁਝਦੀ ਨਹੀਂ ਸਗੋਂ ਹੋਰ ਭੜਕਦੀ ਤੇ ਪ੍ਰਚੰਡ ਹੀ ਹੋਇਆ ਕਰਦੀ ਹੈ।

ਮਨੁੱਖੀ ਸੁਭਾਅ ਅੰਦਰ ਆਪਾ ਪ੍ਰਗਟਾਉਣ ਦੀ ਇੱਛਾ ਤਾਂ ਕੁਦਰਤੀ ਹੈ ਹੀ, ਪਰ ਇਹ ਮੰਨਣਾ ਪਵੇਗਾ ਕਿ ਉਹਨਾਂ ਬਜ਼ੁਰਗਾਂ ਦਾ ਆਪਾ ਪ੍ਰਗਟਾਉਣ ਦਾ ਉਕਤ ਢੰਗ ਜੋ ਹਿੰਦੁਸਤਾਨ ਵਿਚ ਬਹੁਤ ਹੱਦ ਤੱਕ ਅਜੇ ਵੀ ਉਸੇ ਤਰ੍ਹਾਂ ਜਾਰੀ ਹੈ, ਕਾਫੀ ਕੋਝਾ, ਨਿੰਦਣਯੋਗ ਤੇ ਸ਼ਰਮਨਾਕ ਸੀ। ਗ਼ੁਲਾਮ ਤੇ ਆਜ਼ਾਦ ਕੌਮਾਂ ਦੇ ਵਿਚਾਰਾਂ, ਜਜ਼ਬਿਆਂ ਤੇ ਅਮਲਾਂ ਵਿਚ ਜ਼ਮੀਨ-ਅਸਮਾਨ ਜਿੰਨਾ ਫਰਕ ਹੁੰਦਾ ਹੈ। ਉਤਸਵ, ਤਿਉਹਾਰ ਤੇ ਮੇਲੇ ਤਾਂ ਸਾਰੀ ਦੁਨੀਆਂ ਵਿਚ ਮਨਾਏ ਜਾਂਦੇ ਹਨ ਪਰ ਮਨਾਉਣ ਦਾ ਢੰਗ ਗੁਲਾਮ ਅਤੇ ਆਜ਼ਾਦ ਕੌਮਾਂ ਦਾ ਆਪੋ ਆਪਣਾ ਹੁੰਦਾ ਹੈ। ਆਜ਼ਾਦ ਕੌਮਾਂ ਦੇ ਮਨੁੱਖ ਆਜ਼ਾਦੀ ਦੀਆਂ ਜ਼ਿੰਮੇਵਾਰੀਆਂ ਨੂੰ ਮਹਿਸੂਸ ਕਰਦੇ ਹਨ। ਉਹ ਆਜ਼ਾਦੀ ਦੇ ਹੱਕਾਂ ਨੂੰ ਵਰਤਣਾ ਵੀ ਜਾਣਦੇ ਹਨ। ਇਸੇ ਲਈ ਉਹਨਾਂ ਦੀਆਂ ਰੁਚੀਆਂ ਸਾਦਾ ਤੇ ਗੰਭੀਰ, ਭਾਵਪੂਰਤ ਤੇ ਭਾਵਕਾਰ ਹੁੰਦੀਆਂ ਹਨ। ਉਹਨਾਂ ਦਾ ਹਰ ਕੰਮ ਸ਼ਰੀਫਾਨਾ ਅਤੇ ਸੰਜੀਦਾ ਹੁੰਦਾ ਹੈ, ਪਰ ਜੋ ਗੁਲਾਮ ਹਨ ਜਿਨ੍ਹਾਂ ਨੂੰ ਆਪਣੀ ਜ਼ਿੰਮੇਵਾਰੀ ਦਾ ਕੋਈ ਅਹਿਸਾਸ ਨਹੀਂ, ਜਿਨ੍ਹਾਂ ਦੇ ਜੀਵਨ ਵਿਚ ਕੋਈ ਮਹਾਨਤਾ ਨਹੀਂ ਹੁੰਦੀ ਅਤੇ ਜੋ ਹੌਲੇ ਤੇ ਹੋਛੇ ਹੁੰਦੇ ਹਨ ਉਹਨਾਂ ਦੀਆਂ ਰੁਚੀਆਂ ਵੀ ਹੌਲੀਆਂ ਤੇ ਹੋਛੀਆਂ ਹੁੰਦੀਆਂ ਹਨ। ਹੋਲੀਆਂ ਦੇ ਤਿਉਹਾਰ 'ਤੇ ਪ੍ਰਗਟ ਹੋਣ ਵਾਲੀ ਸਾਡੀ ਕੁਚੱਜਤਾ ਤੋਂ ਵੀ ਇਹ ਸਿੱਧ ਹੁੰਦਾ ਹੈ ਕਿ ਇਹ ਤਿਉਹਾਰ ਵੀ ਹਿੰਦੁਸਤਾਨ ਦੀ ਗਲਾਮੀ ਦੇ ਜ਼ਮਾਨੇ ਦੀ ਹੀ ਈਜਾਦ ਭਾਵ ਦੇਣ ਹੈ।

ਰੋਮਨ ਮਤ ਦਾ ਭਾਵੇਂ ਕੋਈ ਇਕ ਪੁਰਸ਼ ਬਾਨੀ ਨਹੀਂ ਸੀ। ਕਈ ਇਕ ਨੇ ਉਹਨਾਂ ਜਾਤੀਆਂ ਨੂੰ ਹੋਂਦ ਵਿਚ ਲਿਆਂਦਾ ਜਿਹੜੀਆਂ ਕਿ ਜਰਮਨ, ਆਰਯਨ, ਇਟਰਸਕਨ, ਲੇਟਿਯਮ ਤੇ ਆਨ-ਅਰਬ ਜਰਮਨ ਤੇ ਹੋਰ ਯੂਨਾਨੀ ਲੋਕਾਂ ਜਿਹੜੇ ਕਿ ਭਾਜੜਾਂ ਕਰ ਕੇ ਇਟਲੀ ਵਿਚ ਆ ਵੱਸੇ ਸਨ ਇਸ ਧਰਮ ਵਿਚ ਗ੍ਰੀਕ ਧਰਮ ਨੂੰ ਮੰਨਣ ਵਾਲੇ ਬਹੁਤ ਲੋਕ ਹੋਣ ਕਰਕੇ ਉਹਨਾਂ ਦੇ ਹੀ ਵਿਚਾਰਾਂ ਦਾ ਬਹੁਤਾ ਅਸਰ ਕਬੂਲਿਆ ਗਿਆ। ਉਹ ਖਾਸ ਕਰਕੇ ਦੇਵੀ-ਦੇਵਤਿਆਂ ਦਾ ਧਰਮ ਸੀ। ਬਹੁਤੇ ਵਿਚਾਰ ਬਹੁਤੇ ਧਰਮਾਂ ਦਾ ਮਿਲਗੋਭਾ ਸੀ। ਇਸ ਧਰਮ ਦੇ ਬਹੁਤ ਸਾਰੇ ਦੇਵਤੇ ਗ੍ਰੀਕ ਤੇ ਇਟਰਸਕਨ ਧਰਮ ਦੇ ਨਾਲ ਹੂ-ਬ-ਹੂ ਮਿਲਦੇ ਸਨ।

ਰੋਮਨ ਕੌਮ ਦੇ ਲੋਕਾਂ ਵਿਚ 'ਸੈਂਟਰਨੇਲੀਆ' ਨਾਉਂ ਦਾ ਗੁਲਾਮਾਂ ਦਾ ਇਕ ਤਿਉਹਾਰ ਮਨਾਇਆ ਜਾਂਦਾ ਸੀ। ਉਸ ਦੇ ਮਾਲਕ ਆਪਣੇ ਗ਼ੁਲਾਮਾਂ ਨੂੰ ਆਪਣੇ ਨਾਲ ਬਹਿ ਕੇ ਖਾਣ, ਜੂਆ ਖੇਡਣ ਤੇ ਖੁਲ੍ਹ ਕੇ ਗੱਲਬਾਤ ਕਰਨ ਦੀ ਆਜ਼ਾਦੀ ਦੇ ਦਿਆ ਕਰਦੇ ਸਨ। ਸਾਲ ਵਿਚ ਪੰਜ-ਸੱਤ ਦਿਨ ਇਸ ਤਰ੍ਹਾਂ ਆਨੰਦ ਮਨਾ ਲੈਣ ਉਪਰੰਤ ਬਾਕੀ ਦਾ ਸਾਰਾ ਸਾਲ ਉਹਨਾਂ ਗ਼ੁਲਾਮਾਂ ਅੰਦਰ ਪਸ਼ੂਆਂ ਵਾਂਗ ਮਾਰ-ਕੁੱਟ ਖਾਂਦਿਆਂ ਹੋਇਆਂ ਕੰਮ ਕਰਨ ਦੀ ਹਿੰਮਤ ਆ ਜਾਂਦੀ ਸੀ। ਸ਼ਾਇਦ ਹਿੰਦੁਸਤਾਨ ਦੇ ਬਦੇਸ਼ੀ ਮਾਲਕ ਨੇ ਵੀ ਇੱਥੋਂ ਦੇ ਵਸਨੀਕਾਂ ਨੂੰ ਇਸੇ ਕਰਕੇ ਹੀ ਸਾਲ ਵਿਚ ਪੰਜ-ਸੱਤ ਦਿਨ ਰੱਜ ਕੇ 'ਆਜ਼ਾਦੀ' ਮਨਾ ਲੈਣ ਦੀ ਖੁਲ੍ਹ ਦੇ ਦਿੱਤੀ ਹੋਵੇ।

ਹਿੰਦੁਸਤਾਨ ਦੇ ਧਾਰਮਿਕ ਆਗੂਆਂ ਇਸ ਤਿਉਹਾਰ ਨੂੰ ਕਈ ਸਮਾਜਿਕ ਤਿਉਹਾਰਾਂ ਵਾਂਗ ਧਾਰਮਿਕ ਰੰਗਣ ਦੇ ਕੇ ਸ਼ੁੱਧ ਕਰਨ ਦੇ ਕਈ ਯਤਨ ਕੀਤੇ ਸਨ ਪਰ ਜਾਪਦਾ ਹੈ ਕਿ ਮਨੁੱਖੀ

ਫ਼ਿਤਰਤ ਅੰਦਰ ਸੁਭਾਵਿਕ ਮੌਜੂਦ ਇਹਨਾਂ ਖ਼ਰੂਦੀ ਜਜ਼ਬਿਆਂ ਦੇ ਕਾਰਨ ਹੀ ਉਹ ਸਭ ਅਸਫਲ ਹੋ ਜਾਂਦੇ ਰਹੇ ਹਨ ਤੇ ਅੱਜ ਅਸੀਂ ਇਹ ਮੰਨਣ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਜੇਕਰ ਪੁਰਾਣਾਂ ਦੀ ਕਥਾਨਕ ਅਨੁਸਾਰ ਇਹ ਹੋਲਿਕਾ ਪ੍ਰਹਿਲਾਦ ਦੀ ਭੂਆ ਹੀ ਸੀ ਜੋ ਆਪਣੇ ਭਰਾ ਹਰਨਾਕਸ਼ ਦੇ ਕਹਿਣ ਉੱਤੇ ਪ੍ਰਹਿਲਾਦ ਨੂੰ ਗੋਦ ਵਿਚ ਲੈ ਕੇ ਅੱਗ ਵਿਚ ਜਾ ਬੈਠੀ ਸੀ, ਤਾਂ ਸ਼ਾਇਦ ਸਾਡੇ ਵਿਚ ਹੁਣ ਕੋਈ ਪ੍ਰਹਿਲਾਦ ਨਾ ਰਹਿ ਜਾਣ ਕਰਕੇ ਹਰ ਸਾਲ ਲੱਖਾਂ ਮਣ ਲੱਕੜੀਆਂ ਸਾੜਨ ਦੇ ਬਾਵਜੂਦ ਉਹ ਸਾਥੋਂ ਕਦੇ ਸਾੜੀ ਨਹੀਂ ਗਈ ਸਗੋਂ ਹਰ ਸਾਲ ਆ-ਆ ਕੇ ਸਾਡੀ ਮੱਤ ਮਾਰ ਲੈਂਦੀ ਹੈ ਤੇ ਜੇਕਰ ਉਹ ਛੋਟੇ ਬੱਚਿਆਂ ਨੂੰ ਸਤਾਉਣ ਵਾਲੀ 'ਢੂੰਡਾ' ਨਾਂ ਦੀ ਰਾਕਸ਼ੀ ਹੈ ਤਾਂ ਵੀ ਸਾਡੇ ਪੁੰਨ-ਪ੍ਰਤਾਪ ਵਿਚ ਹੁਣ ਅੱਜ ਵੀ ਕੋਈ ਬਰਕਤ ਨਹੀਂ ਰਹਿ ਗਈ ਕਿ ਅਸੀਂ ਉਸ ਦਾ ਵਾਲ ਵੀ ਵਿੰਗਾ ਕਰ ਸਕੀਏ, ਸਗੋਂ ਉਲਟ ਉਹ ਹੀ ਆ ਕੇ ਹਰ ਸਾਲ ਸਾਨੂੰ ਪਾਗਲ ਬਣਾ ਲੈਂਦੀ ਹੈ।

ਸਦੀਆਂ ਤੋਂ ਅਖੌਤੀ ਗੁਲਾਮ ਲੋਕ ਇਸ ਸੂਦਰ ਨੂੰ ਏਸੇ ਤਰ੍ਹਾਂ ਮਨਾਉਂਦੇ ਆ ਰਹੇ ਸਨ। 'ਭੈਰੋਂ' ਦੇ ਸਰਾਪ ਨਾਲ ਪਾਗਲ ਹੋਏ ਮਨੁੱਖ ਸੜ ਗਈ ਹੋਲਿਕਾ ਦੀ ਸਵਾਹ ਸਿਰਾਂ ਵਿਚ ਪਾ ਕੇ ਨੱਚਦੇ-ਟੱਪਦੇ ਤੇ ਖਿੜ-ਖਿੜ ਹੱਸਦੇ ਸਨ। ਉਪਰੰਤ ਇਸ ਵਿਚ ਕੁਝ ਕੁ ਸੁਧਾਰ ਵੀ ਹੋਏ। ਗੰਦ-ਮੰਦ ਦੀ ਥਾਂ ਨੀਲੇ-ਨੀਲੇ ਰੰਗਾਂ ਨੇ ਲੈ ਲਈ ਤੇ ਸਵਾਹ ਦੀ ਥਾਂ ਗੁਲਾਲ ਉੱਡਣ ਲੱਗਾ। ਗੋਪੀਆਂ ਤੇ ਕਾਨ੍ਹ ਮਿਲ ਕੇ ਸਾਊ ਢੰਗ ਨਾਲ ਇਹ ਹੋਲੀਆਂ ਖੇਡਣ ਲੱਗੇ। ਪਰ ਪਿੱਛੋਂ ਜਾ ਕੇ ਗੁਲਾਮਾਂ ਦੀ ਕਾਇਰਤਾ ਐਯਾਸ਼ੀ ਵੱਲ ਵੱਧਣ ਲੱਗੀ। ਕੌਮਾਂ ਦਾ ਇਖ਼ਲਾਕ ਡੂੰਘੇ ਖੂਹ ਵਿਚ ਜਾ ਪਿਆ।

ਇਹੋ ਜਿਹੇ ਤਿਉਹਾਰ ਮਨਾਉਂਦੇ ਹੋਏ ਗੁਲਾਮ ਹਿੰਦੁਸਤਾਨ ਨੂੰ ਉੱਪਰ ਚੁੱਕ ਕੇ ਉਸ ਨੂੰ ਭਰਪੂਰ ਸਾਊ ਜ਼ਿੰਦਗੀ ਬਖ਼ਸ਼ਣ ਲਈ ਹੀ ਸੰਸਾਰ ਵਿਚ ਮਹਾਂਬਲੀ ਤੇ ਵਰਿਆਮ ਯੋਧੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦਾ ਪ੍ਰਕਾਸ਼ ਹੋਇਆ ਅਤੇ ਉਹਨਾਂ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਪਵਿੱਤਰ ਅਸਥਾਨ 'ਤੇ ਆਪਣੇ ਸਿੱਖਾਂ ਨੂੰ ਜੀਵਨ-ਦਾਤ ਦੇਣ ਲਈ ਜਿਹੜਾ ਅਦਭੁਤ ਕੌਤਕ ਰਚਿਆ, ਉਹ ਸੰਸਾਰ ਦੇ ਇਤਿਹਾਸ ਦੀ ਇਕ ਪ੍ਰਸਿੱਧ ਘਟਨਾ ਹੈ।

**ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਉਪਰੰਤ ਗ਼ੁਲਾਮ ਹਿੰਦੁਸਤਾਨ ਗ਼ੁਲਾਮ ਕੌਮਾਂ ਤੇ ਗੁਲਾਮ ਦਿਮਾਗਾਂ ਦੀ ਕਿਸਮਤ ਬਦਲ ਗਈ। ਜੀਵਨ ਨਵਾਂ-ਨਰੋਆ ਹੋ ਗਿਆ; ਉਸ ਦੇ ਸਾਰੇ ਰਾਹ ਬਦਲ ਗਏ। ਮਨੁੱਖ ਦਾ ਦਿਲ-ਦਿਮਾਗ ਬਦਲ ਗਿਆ। ਜਜ਼ਬੇ ਤੇ ਖਿਆਲ ਬਦਲ ਗਏ। ਰੂਹਾਂ ਬਦਲ ਗਈਆਂ, ਸਰੀਰ ਬਦਲ ਗਏ, ਸੁਕੇ-ਸੜੇ ਤੇ ਕੋਝੇ ਸਰੀਰਾਂ ਵਿਚ ਜ਼ਿੰਦਗੀ ਲਹਿਰਾਉਣ ਲੱਗ ਪਈ। ਇਹ ਜਾਮੇ-ਆਜ਼ਾਦੀ ਸੀ, ਜਿਸ ਨੂੰ ਪੀ ਕੇ ਸਰੂਰ ਨਾਲ ਸਿੰਘਾਂ ਦੇ ਚਿਹਰੇ ਚਮਕ ਉੱਠੇ।**

ਸਿੱਖ ਹੁਣ ਸਿੰਘ ਬਣ ਚੁੱਕਾ ਸੀ, ਸੂਰਬੀਰ ਖਾਲਸਾ, ਸ਼ਕਤੀ ਨਾਲ ਭਰਪੂਰ ਖ਼ਾਲਸਾ, ਸੁਤੰਤਰ ਤੇ ਮਹਾਂ-ਮਾਨਵ ਖਾਲਸਾ। **ਗੁਲਾਮੀ ਜਿਸ ਦੀ ਹਵਾ ਨੂੰ ਵੀ ਛੋਹ ਨਹੀਂ ਸੀ ਸਕਦੀ, ਜਿਸ ਨੇ ਸਾਰੇ ਵਹਿਮਾਂ ਅਤੇ ਸਹਿਮਾਂ ਨੂੰ ਭੰਨ ਤੋੜ ਦਿੱਤਾ ਸੀ ਅਤੇ ਜੋ ਮੌਤ ਨੂੰ ਮਜ਼ਾਕ ਕਰ ਸਕਦਾ ਸੀ। ਹਰ ਆਈ ਮੁਸੀਬਤ ਦਾ ਜੈਕਾਰਿਆਂ ਨਾਲ ਸਵਾਗਤ ਕਰਨ ਲੱਗ ਪਿਆ ਸੀ ਇਹ ਸੂਰਬੀਰ ਤੇ ਸਰਦਾਰ ਖਾਲਸਾ!**

ਇਹ ਮਹਾਂ-ਕ੍ਰਾਂਤੀ ਸੀ, ਭਾਰੀ ਇਨਕਲਾਬ ਜਿਸ ਤੋਂ ਪਿੱਛੋਂ ਖਾਲਸਾ ਜੀ ਨੇ, ਸਭਿਅਤਾ ਦੇ ਕਈ ਥੋਥੇ ਤੇ ਪੁਰਾਣੇ ਖੋਲ੍ਹੇ ਢਾਹੇ ਅਤੇ ਗੁਰਮਤਿ ਦੀ ਬੁਨਿਆਦ ਉਤੇ ਨਵੀਂ ਸੰਸਕ੍ਰਿਤੀ ਦੀ ਉਸਾਰੀ ਸ਼ੁਰੂ ਕੀਤੀ। ਨਵੇਂ ਬੋਲੇ ਰਚੇ, ਨਵੀਆਂ ਇਸਤਲਾਹਾਂ ਤੇ ਨਵੇਂ ਸ਼ਬਦ ਤਿਆਰ ਹੋਏ। ਇਥੋਂ ਤੀਕ ਹੀ ਨਹੀਂ ਬਲਕਿ ਸ਼ਬਦ ਬਦਲੇ, ਤੇ ਅਰਥਾਂ ਦੇ ਭਾਵ ਬਦਲੇ, ਜਿਸ ਨਾਲ ਬੋਲੀ ਚੜ੍ਹਦੀਆਂ ਕਲਾਂ ਵੱਲ ਲੈ ਜਾਣ ਦਾ ਇਕ ਸਾਧਨ ਬਣ ਗਈ।

ਹੁਣ ਸਿੰਘ ਦੀ ਰੋਟੀ **'ਪ੍ਰਸ਼ਾਦਾ'** ਜਾਂ **'ਗੱਫਾ'** ਸੀ, ਛੋਲੇ-**'ਬਦਾਮ'** ਤੇ ਸਾਗ **'ਸਬਜ਼ੀ ਪਲਾਓ'** ਸੀ। ਬੁਖਾਰ ਦਾ ਨਾਉਂ **'ਆਕੜ-ਭੰਨ'** ਰਖਿਆ ਗਿਆ ਤੇ ਜੇ ਕਿਸੇ ਸਿੰਘ ਦੀ ਮੌਤ ਹੋ ਜਾਂਦੀ ਤਾਂ ਕਿਹਾ ਜਾਂਦਾ ਕਿ **'ਸਿੰਘ ਚੜ੍ਹਾਈ ਕਰ ਗਿਆ ਹੈ'** ਜਿਵੇਂ ਪਰਲੋਕ ਨੂੰ ਫਤਹਿ ਕਰਨ ਗਿਆ ਹੁੰਦਾ ਹੈ। ਖਾਲਸਾ ਜੀ ਦੇ ਇਹਨਾਂ ਬੋਲਿਆਂ ਅਨੁਸਾਰ ਹੀ ਹੋਲੀ ਨੂੰ ਹੋਲਾ ਬਣਾ ਦਿੱਤਾ ਗਿਆ। ਇਹ ਕੋਈ ਸੁਧਾਰ ਨਹੀਂ ਸੀ, ਸਗੋਂ ਪੂਰਨ ਭਾਂਤ ਪਰਿਵਰਤਨ ਸੀ ਜਾਂ ਇਉਂ ਆਖਿਆਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਪੂਰਨ ਇਨਕਲਾਬ ਸੀ ਕਿਉਂਕਿ ਹੋਲੀ ਨੂੰ ਬਿਲਕੁਲ ਹੀ ਬਦਲ ਦਿੱਤਾ ਗਿਆ।

ਗੁਲਾਮ ਹੋਲੀਆਂ ਨਿਮਾਣੇ ਤੇ ਨਿਤਾਣੇ ਲੋਕ ਖੇਡਦੇ ਸਨ **ਪਰ ਸੂਰਬੀਰ ਖ਼ਾਲਸੇ ਨੇ ਖੇਡਿਆ ਸੁਤੰਤਰ ਹੋਲਾ। ਹੋਲੀਆਂ ਖੇਡੀਆਂ ਜਾਂਦੀਆਂ ਸਨ, ਗੰਦ-ਮੰਦ ਜਾਂ ਗੁਲਾਲ ਅੰਬੀਰ ਆਦਿ ਰੰਗਾਂ ਨਾਲ, ਪਰ ਕਲਗੀਧਰ ਤੇ ਸੂਰਬੀਰ ਸਿੰਘ ਹੋਲਾ ਖੇਡਦੇ ਹਨ, ਤਲਵਾਰਾਂ, ਭਾਲਿਆਂ ਤੇ ਨੇਜ਼ਿਆਂ ਨਾਲ। ਹੋਲੇ ਦੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਖਾਲਸਾ ਜੀ ਦਾ ਜੋ 'ਮਹੱਲਾ' ਨਿਕਲਦਾ ਹੈ ਉਸ ਦਾ ਬੀਰਤਾ-ਭਰਪੂਰ ਨਜ਼ਾਰਾ ਮਰਦਿਆਂ ਵਿਚ ਇਕ ਨਵਾਂ ਜੀਵਨ ਭਰ ਦੇਂਦਾ ਹੈ।** ❑❑❑

## ਦਿੱਲੀ ਵਿਚ ਬੀਬੀਆਂ ਨੂੰ ਹੈਲਮਿਟ ਪਹਿਨਣ ਤੋਂ ਛੋਟ

*'THE SIKH VISION', ਨਵੀਂ ਦਿੱਲੀ ਦੇ ਕਨਵੀਨਰ ਸ: ਨਵਤੇਜ ਸਿੰਘ ਸੂਚਨਾ ਭੇਜਦੇ ਹਨ ਕਿ ਉਨ੍ਹਾਂ ਦਾ ਇਕ ਵਫ਼ਦ ਦਿੱਲੀ ਦੇ ਮੁੱਖ ਮੰਤਰੀ ਸ੍ਰੀ ਸਾਹਿਬ ਸਿੰਘ ਵਰਮਾ ਨੂੰ 27.12.97 ਨੂੰ ਮਿਲਿਆ ਅਤੇ ਉਨ੍ਹਾਂ ਨੂੰ ਸਿੱਖ ਬੀਬੀਆਂ ਨੂੰ ਹੈਲਮਿਟ ਪਾਉਣ ਤੋਂ ਛੋਟ ਦੇਣ ਸੰਬੰਧੀ ਇਕ ਮੈਮੋਰੰਡਮ ਵੀ ਦਿੱਤਾ। ਉਦੋਂ ਮੁੱਖ ਮੰਤਰੀ ਨੇ ਕਿਹਾ ਕਿ, "ਦਿੱਲੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਸਕੂਟਰ ਚਾਲਕ/ਪਿਛਲੀ ਸੀਟ ਤੇ ਬੈਠਣ ਵਾਲੀਆਂ ਬੀਬੀਆਂ ਹੈਲਮਿਟ ਨਹੀਂ ਪਹਿਨਣਗੀਆਂ... ...।" ਇਹ ਗੱਲ ਮੁੱਖ ਮੰਤਰੀ ਨੇ ਵਫ਼ਦ ਵਲੋਂ ਦਿੱਤੇ ਮੈਮੋਰੰਡਮ ਉਤੇ ਵੀ ਆਪ ਲਿਖ ਦਿੱਤੀ।*

*ਮੁੱਖ ਮੰਤਰੀ ਨੇ ਇਹ ਵੀ ਦੱਸਿਆ ਕਿ ਦਿੱਲੀ ਹਾਈਕੋਰਟ ਦੇ ਫੈਸਲੇ ਨੂੰ ਧਿਆਨ ਵਿਚ ਰਖਦਿਆਂ ਇਹ ਮਾਮਲਾ ਸਪੱਸ਼ਟੀਕਰਨ ਲਈ ਭਾਰਤ ਦੇ ਅਟਾਰਨੀ ਜਨਰਲ ਨੂੰ ਭੇਜਿਆ ਗਿਆ ਹੈ।*

*ਨੋਟ : ਅਖ਼ਬਾਰਾਂ ਵਿਚ ਇਸ ਭਾਂਤ ਦੀਆਂ ਖ਼ਬਰਾਂ ਛਪੀਆਂ ਹਨ ਕਿ ਦਿੱਲੀ ਸਰਕਾਰ ਦੇ ਫੈਸਲੇ ਦੇ ਬਾਵਜੂਦ ਹੈਲਮਿਟ ਨਾ ਪਾਉਣ ਵਾਲੀਆਂ ਸਿੱਖ ਬੀਬੀਆਂ ਨੂੰ ਪੁਲੀਸ ਤੰਗ-ਪ੍ਰੇਸ਼ਾਨ ਕਰ ਰਹੀ ਹੈ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।*

# ਅਕਾਲੀ ਫੂਲਾ ਸਿੰਘ ਜੀ ਦੀ ਸ਼ਖ਼ਸੀਅਤ

ਇਸ ਤੋਂ ਪਹਿਲਾਂ ਕਿ ਅਸੀਂ ਅਕਾਲੀ ਜੀ ਦੀ ਸ਼ਖ਼ਸੀਅਤ ਬਾਰੇ ਕੁਝ ਵਿਚਾਰ ਕਰੀਏ, ਇਹ ਸਮਝ ਲੈਣਾ ਜ਼ਰੂਰੀ ਹੈ ਕਿ ਜੋ ਗੁਣ ਅਕਾਲੀ ਜੀ ਨੂੰ ਅਕਾਲ ਪੁਰਖ ਨੇ ਬਖਸ਼ੇ ਸਨ ਉਸਦਾ ਮੁਖ ਕਾਰਨ ਉਹਨਾਂ ਦਾ ਗੁਰਬਾਣੀ ਪਿਆਰ ਸੀ। ਗੁਰਬਾਣੀ ਨੇ ਹੀ ਉਹਨਾਂ ਅੰਦਰ ਨਿਰਭੈਤਾ, ਅਡੋਲਤਾ, ਦ੍ਰਿੜਤਾ, ਤੇਜ ਪ੍ਰਤਾਪ, ਵਰਿਆਮਤਾ, ਬੀਰਤਾ ਆਦਿ ਗੁਣ ਪਰਧਾਨ ਕੀਤੇ। ਆਪ ਭਾਵੇਂ ਰਣਭੂਮੀ ਵਿਚ ਹੁੰਦੇ ਜਾਂ ਡੇਰੇ ਵਿਚ, ਅੰਮ੍ਰਿਤ ਵੇਲੇ ਨਿਤਨੇਮ ਤੋਂ ਉਪਰੰਤ ਆਸਾ ਕੀ ਵਾਰ ਦਾ ਨਿਤਨੇਮ ਜ਼ਰੂਰ ਨਿਭਾਉਂਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਵਾਰਾ ਜੰਗਾਂ ਯੁੱਧਾਂ ਵਿਚ ਇਕ ਹਾਥੀ ਤੇ ਨਾਲ ਹੀ ਰੱਖਦੇ। ਜਦ ਵੀ ਕਿਸੇ ਮੁਹਿੰਮ ਤੇ ਚੜ੍ਹਦੇ ਅਰਦਾਸਾ ਸੋਧ ਕੇ ਹੁਕਮਨਾਮਾ ਲੈ ਕੇ ਚੜ੍ਹਦੇ। ਆਪ ਜੀ ਦੀ ਸਾਰੀ ਉਮਰ ਗੁਰਮਤਿ ਪ੍ਰਚਾਰ, ਅੰਮ੍ਰਿਤ ਸੰਚਾਰ, ਗੁਰਦਵਾਰਿਆਂ ਦੇ ਸੁਧਾਰ ਤੇ ਖ਼ਾਲਸਾ ਪੰਥ ਦੀ ਸੇਵਾ ਵਿਚ ਗੁਜਰੀ।

**ਡੀਲ ਡੌਲ**—ਅਕਾਲੀ ਜੀ ਡੀਲ ਡੌਲ ਵਿਚ ਸੋਹਣੇ, ਸਡੌਲ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮਾਲਕ ਸਨ। ਸਰੀਰ ਇੰਨਾ ਸਾਧਿਆ ਹੋਇਆ ਸੀ ਕਿ ਵੱਡੀ ਉਮਰ ਵਿਚ ਵੀ ਉਹ ਨਾਮੀ ਜਵਾਨਾਂ ਤੇ ਹਮਲੇ ਸਮੇਂ ਸਦਾ ਅੱਗੇ ਨਿਕਲ ਜਾਂਦੇ ਸਨ। ਆਪ ਜੀ ਦਾ ਤੇਜਸਵੀ ਚਿਹਰਾ ਤੇ ਨਰੋਈ ਕਾਇਆਂ ਦੇਖ ਕੇ ਆਪ ਜੀ ਦੀ ਉਮਰ ਦਾ ਅੰਦਾਜ਼ਾ ਲਾਉਣਾ ਮੁਸ਼ਕਿਲ ਸੀ।

**ਦ੍ਰਿੜ੍ਹਤਾ**—ਆਪ ਜੀ ਜ਼ਿੰਦਗੀ ਭਰ ਚੜ੍ਹਦੀਆਂ ਕਲਾਂ ਵਿਚ ਰਹੇ। ਵੱਡੀਆਂ ਵੱਡੀਆਂ ਮੁਹਿੰਮਾਂ ਸਮੇਂ ਭੀ ਘਬਰਾਏ ਨਹੀਂ ਸਨ। ਨੌਸ਼ਹਿਰੇ ਦੀ ਲੜਾਈ ਸਮੇਂ ਜਦ ਮਹਾਰਾਜਾ ਸਾਹਿਬ ਕੁਝ ਨਿਰਾਸ਼ ਹੋਏ ਤਦ ਅਕਾਲੀ ਜੀ ਪੂਰਨ ਦ੍ਰਿੜ੍ਹਤਾ ਨਾਲ ਗਾਜ਼ੀਆਂ ਤੇ ਟੁੱਟ ਪਏ ਤਾਂ ਜੋ ਕੀਤੇ ਅਰਦਾਸੇ ਦੀ ਮਹੱਤਤਾ ਕਾਇਮ ਰਹਿ ਸਕੇ।

**ਸੂਰਮਤਾ**—ਜੰਗਾਂ ਵਿਚ ਆਪ ਨੇ ਜੋ ਸੂਰਮਤਾ ਵਿਖਾਈ ਉਹ ਬਿਆਨ ਕਰਨ ਤੋਂ ਬਾਹਰ ਹੈ। ਮੁਲਤਾਨ ਦੀ ਜੰਗ ਵਿਚ ਜੋ ਬਹਾਦਰੀ ਵਿਖਾਈ ਉਹ ਤਾਂ ਇਕ ਅਦੁੱਤੀ ਕਾਰਨਾਮਾ ਸੀ। ਤੋਪਾਂ ਤੇ ਗੋਲੀਆਂ ਦੀ ਵਰ੍ਹਦੀ ਅੱਗ ਵਿਚੋਂ ਲੰਘ ਕੇ ਨਵਾਬ ਮੁਜ਼ੱਫਰ ਖ਼ਾਨ ਤੇ ਜਾ ਪੈਣਾ ਕੋਈ ਵਿਰਲਾ ਹੀ ਮਾਈ ਦਾ ਲਾਲ ਐਸਾ ਕਰ ਸਕਦਾ ਸੀ।

**ਨਿਰਭੈਤਾ**—ਅਕਾਲੀ ਜੀ ਦਿਲ ਦੀ ਗੱਲ ਪ੍ਰਗਟ ਕਰਨ ਵਿਚ ਬਹੁਤ ਦਲੇਰ ਸਨ। ਮਹਾਰਾਜਾ ਸਾਹਿਬ ਨੂੰ ਜਦ ਡੋਗਰਿਆਂ ਦੇ ਵਹੇ ਚੜ੍ਹਦੇ ਦੇਖਿਆ ਤਾਂ ਆਪ ਨੇ ਉਹਨਾਂ ਨੂੰ ਵੀ ਸਪੱਸ਼ਟ ਅਤੇ ਸੱਚੀਆਂ ਗੱਲਾਂ ਕਹਿ ਸੁਣਾਈਆਂ।

ਜਿਸ ਵੇਲੇ ਮਹਾਰਾਜਾ ਸਾਹਿਬ ਨੇ ਮੋਰਾਂ ਨਾਲ, ਜੋ ਲਾਹੌਰ ਦੀ ਇਕ ਨਾਚੀ ਸੀ, ਵਿਆਹ ਕਰਵਾਉਣ ਦਾ ਫੈਸਲਾ ਕੀਤਾ ਤਾਂ ਅਕਾਲੀ ਜੀ ਨੇ ਸ੍ਰੀ ਅਕਾਲ ਤਖ਼ਤ ਵਲੋਂ ਆਪ ਜੀ ਨੂੰ ਕੋਰੜਿਆਂ ਦੀ ਸਜ਼ਾ ਦਿੱਤੀ।

੧੮੦੬ ਈ. ਵਿਚ ਜਿਸ ਵੇਲੇ ਲਾਹੌਰ ਦਰਬਾਰ ਵਲੋਂ ਮੋਰਾਂ ਦੇ ਨਾਮ ਦੇ ਸਿੱਕੇ ਢੱਲ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਪ੍ਰਵਾਨਗੀ ਲਈ ਆਏ ਤਾਂ ਉਹ ਇਹ ਕਹਿਕੇ ਨਾ-ਪ੍ਰਵਾਨ ਕੀਤੇ ਗਏ ਕਿ ਗੁਰੂ ਸਾਹਿਬਾਨ ਦੇ ਜਾਂ ਗੁਰਸਿੱਖਾਂ ਦੇ ਨਾਂ ਤੋਂ ਇਲਾਵਾ ਹੋਰ ਕਿਸੇ ਨਾਂ ਦਾ ਸਿੱਕਾ ਪ੍ਰਵਾਨ ਨਹੀਂ ਹੋ ਸਕਦਾ।

**ਨਿਰਅਭਿਮਾਨਤਾ** : ਨਿਧੜਕ ਅਤੇ ਸਖ਼ਤ ਸੁਭਾਵ ਦੇ ਹੁੰਦਿਆਂ ਹੋਇਆਂ ਭੀ ਆਪ ਜੀ ਨਿਰਅਭਿਆਨ ਵਿਚ ਵਿਚਰਦੇ ਸਨ। ਮੈਦਾਨੇ ਜੰਗ ਵਿਚ ਜਦ ਵੀ ਕਿਸੇ ਸਿੰਘ ਨੂੰ ਜ਼ਖ਼ਮੀ ਦੇਖਦੇ ਉਸਨੂੰ ਆਪਣੇ ਮੋਢੇ ਤੇ ਚੁੱਕ ਕੇ ਡੇਰੇ ਵਿਚ ਲਿਆ ਕੇ ਮਲ੍ਹਮ ਪੱਟੀ ਕਰਦੇ। ਰਣ ਤੱਤੇ ਵਿਚ ਜਾਣ ਲਗਿਆਂ ਆਪਣੇ ਜੱਥੇ ਦੇ ਸਿੰਘਾਂ ਨਾਲ ਘੋੜੇ ਤੇ ਹੀ ਜਾਂਦੇ ਭਾਵੇਂ ਇਹਨਾਂ ਕੋਲ ਕਾਫੀ ਹਾਥੀ ਆਦਿ ਵੀ ਹੁੰਦੇ ਸਨ।

**ਗੁਰਮਤਿ ਪ੍ਰਚਾਰਕ** : ਜਦੋਂ ਵੀ ਆਪ ਜੀ ਨੂੰ ਜੰਗਾਂ ਯੁੱਧਾਂ ਵਿਚੋਂ ਕੁਝ ਵਿਹਲ ਮਿਲਦੀ ਆਪ ਜੀ ਪਿੰਡਾਂ ਵਿਚ ਦੌਰੇ ਕਰਕੇ ਲੋਕਾਂ ਨੂੰ ਗੁਰੂ ਦੇ ਲੜ ਲਾਉਂਦੇ ਤੇ ਅੰਮ੍ਰਿਤ ਛਕਾਉਂਦੇ। ਖੰਡਾ ਬਾਟਾ ਅੰਮ੍ਰਿਤ ਛਕਾਉਣ ਲਈ ਹਮੇਸ਼ਾ ਆਪਣੇ ਨਾਲ ਹੀ ਰੱਖਦੇ। ਜਿਨ੍ਹਾਂ ਜਿਨ੍ਹਾਂ ਇਲਾਕਿਆਂ ਵਿਚ ਅੰਮ੍ਰਿਤ ਸੰਚਾਰ ਕਰਦੇ ਉਹਨਾਂ ਦਾ ਪੂਰਾ-ਪੂਰਾ ਹਿਸਾਬ ਰੱਖਦੇ। ਇਹ ਘਟਨਾ ਮਸ਼ਹੂਰ ਹੈ ਕਿ ਇਕ ਵਾਰੀ ਇਕ ਸਿੰਘ (ਅੰਮ੍ਰਿਤ ਛਕ ਕੇ) ਪਤਿਤ ਹੋ ਗਿਆ। ਅਕਾਲੀ ਜੀ ਨੂੰ ਪਤਾ ਲੱਗਾ ਤਾਂ ਉਸ ਦੇ ਪਿੰਡ ਆ ਪੁੱਜੇ ਤੇ ਉਸ ਨੂੰ ਬੁਲਾਇਆ। ਜਦ ਉਸ ਨੇ ਕਬੋਲ ਬੋਲਣ ਦੀ ਜੁਰਅਤ ਕੀਤੀ ਤਾਂ ਅਕਾਲੀ ਜੀ ਨੇ ਕਿਹਾ ਕਿ ਅੰਮ੍ਰਿਤ ਦੀ ਦਾਤ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ੀ ਹੋਈ ਹੈ ਉਹ ਜਾਇਆ ਨਹੀਂ ਜਾਣ ਦਿੱਤੀ ਜਾ ਸਕਦੀ, ਇਸ ਲਈ ਤੈਨੂੰ ਕੋਹਲੂ ਵਿਚ ਪੀੜ ਕੇ ਜੋ ਰਤ ਨਿਕਲੇਗਾ ਉਹ ਅਸੀਂ ਛਕਾਂਗੇ। ਇਹ ਸੁਣਦੇ ਸਾਰ ਹੀ ਉਹ ਚਰਨੀਂ ਢਹਿ ਪਿਆ ਤੇ ਦੁਬਾਰਾ ਅੰਮ੍ਰਿਤ ਛੱਕ ਕੇ ਤਿਆਰ ਬਰ ਤਿਆਰ ਹੋ ਗਿਆ।

ਆਪ ਜੀ ਨੇ ਗੁਰਦੁਆਰਿਆਂ ਅੰਦਰੋਂ ਮਨਮਤਾਂ ਨੂੰ ਕੱਢਣ ਲਈ ਕਈ ਉੱਦਮ ਕੀਤੇ।

**ਤੇਜ ਪ੍ਰਤਾਪ** : ਜਿਸ ਵੇਲੇ ਸ਼ਾਹਜ਼ਾਦਾ ਪ੍ਰਤਾਪ ਸਿੰਘ ਜੀਂਦ ਨੇ ਅੰਗਰੇਜ਼ਾਂ ਦੇ ਵਿਰੁੱਧ ਹੋ ਕੇ ਅਨੰਦਪੁਰ ਸਾਹਿਬ ਆਪ ਦੀ ਸ਼ਰਨ ਲਈ ਤਾਂ ਡੋਗਰਿਆਂ ਦੇ ਢਹੇ ਚੜ੍ਹ ਕੇ ਮਹਾਰਾਜੇ ਨੇ ਦੀਵਾਨ ਮੋਤੀ ਰਾਮ ਨੂੰ ਅਨੰਦਪੁਰ ਸਾਹਿਬ ਉੱਤੇ ਹੱਲਾ ਬੋਲਣ ਅਤੇ ਅਕਾਲੀ ਜੀ ਨੂੰ ਫੜ ਕੇ ਲਿਆਉਣ ਦਾ ਹੁਕਮ ਦਿੱਤਾ, ਸਿੱਖ ਫੌਜ ਨੇ ਅਕਾਲੀ ਜੀ ਅੱਗੇ ਬਗੈਰ ਲੜਾਈ ਕੀਤੇ ਹਥਿਆਰ ਸੁੱਟ ਦਿੱਤੇ। ਇਸੇ ਤਰ੍ਹਾਂ ਜਦ ਨਾਭੇ ਦੇ ਮਹਾਰਾਜੇ ਜਸਵੰਤ ਸਿੰਘ ਦੀ ਫੌਜ ਅਕਾਲੀ ਜੀ ਨੂੰ ਫੜਨ ਲਈ ਅਨੰਦਪੁਰ ਸਾਹਿਬ ਪਹੁੰਚੀ ਤਾਂ ਉਸ ਫੌਜ ਨੇ ਵੀ ਅਕਾਲੀ ਜੀ ਨੂੰ ਘੇਰਾ ਪਾਉਣ ਤੋਂ ਨਾਂਹ ਕਰ ਦਿੱਤੀ। ਇਹ ਸਭ ਉਹਨਾਂ ਦੇ ਗੁਰਮੁਖੀ ਜੀਵਨ ਤੇ ਤੇਜ ਪ੍ਰਤਾਪ ਸਦਕਾ ਹੀ ਸੀ।

**ਗੁਰਬਾਣੀ ਦਾ ਸਤਿਕਾਰ** : ਭਾਵੇਂ ਗੁਰਬਾਣੀ ਦਾ ਪੜ੍ਹਨਾ,

ਉਸ ਅਨੁਸਾਰ ਜੀਵਨ ਢਾਲਣਾ ਤੇ ਆਮ ਲੋਕਾਂ ਤੱਕ ਉਸ ਦਾ ਪ੍ਰਚਾਰ ਕਰਨਾ ਅਕਾਲੀ ਜੀ ਦਾ ਮੁੱਖ ਜੀਵਨ ਮਨੋਰਥ ਸੀ, ਪਰ ਗੁਰਬਾਣੀ ਦਾ ਸਤਿਕਾਰ ਵੀ ਕੋਈ ਵਿਰਲੇ ਮਰਜੀਵੜੇ ਨਿਭਾ ਸਕਦੇ ਹਨ। ਅੰਗਰੇਜ਼ਾਂ ਦਾ ਸਫ਼ੀਰ ਮਿਸਟਰ ਮਿਟਕਾਫ਼ ਜਦ ੧੮੦੮ ਈ. ਵਿਚ ਅੰਮ੍ਰਿਤਸਰ ਮਹਾਰਾਜਾ ਸਾਹਿਬ ਨਾਲ ਹਦਬੰਦੀ ਕਰਨ ਲਈ ਆਇਆ ਤਾਂ ਸ਼ੀਆ ਮੁਸਲਮਾਨਾਂ ਨੇ, ਜੋ ਉਹਦੇ ਦਸਤੇ ਵਿਚ ਸਨ, ਮੁਹਰਮ ਦੇ ਮੌਕੇ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੇੜਿਉਂ ਜਲੂਸ ਕੱਢਿਆ ਅਤੇ ਕੀਰਤਨ ਵਿਚ ਵਿਘਨ ਪਾਉਣ ਲਈ ਬਹੁਤ ਸ਼ੋਰ ਮਚਾਇਆ। ਜਦ ਸਮਝਾਉਣ ਉੱਤੇ ਵੀ ਮੁਸਲਮਾਨ ਕੀਰਤਨ ਵਿਚ ਵਿਘਨ ਪਾਉਣ ਤੋਂ ਨਾ ਹਟੇ, ਤਾਂ ਅਕਾਲੀ ਫੂਲਾ ਸਿੰਘ ਜੀ ਰੋਹ ਵਿਚ ਆ ਗਏ। ਉਨ੍ਹਾਂ ਦੇ ਕਹਿਣ ਉੱਤੇ ਜੋ ਤੇਗ ਅਕਾਲੀ ਸਿੰਘਾਂ ਨੇ ਚਲਾਈ, ਉਹ ਗੁਰਬਾਣੀ ਦੇ ਸਤਿਕਾਰ ਦੀ ਜਿੰਦਾ ਜਾਗਦੀ ਮਿਸਾਲ ਹੈ।

**ਪ੍ਰਬੰਧ :** ਜਿਥੇ ਆਪ ਗੁਰਬਾਣੀ ਦੇ ਰਸੀਆ ਸਨ ਉਥੇ ਆਪ ਜੀ ਇਕ ਕਾਮਯਾਬ ਪ੍ਰਬੰਧਕ ਵੀ ਸਨ। ਜਦ ਆਪ ਜੀ ਨੇ ਨਿਹੰਗ ਸਿੰਘਾਂ ਦੀ ਜਥੇਬੰਦੀ ਸੰਭਾਲੀ, ਕਿਸੇ ਵੀ ਸਿੰਘ ਨੇ ਆਪ ਜੀ ਦੇ ਵਿਰੁੱਧ ਹੋਣ ਦੀ ਜੁਰਅਤ ਨਹੀਂ ਕੀਤੀ। ਅਕਾਲੀ ਸਿੰਘਾਂ ਨੂੰ ਕੰਟਰੋਲ ਵਿਚ ਰੱਖਣਾ ਕੋਈ ਮਾਮੂਲੀ ਕੰਮ ਨਹੀਂ ਸੀ। ਇਸ ਤੋਂ ਇਲਾਵਾ ਪਿਸ਼ਾਵਰ ਦੀ ਜਿੱਤ ਸਮੇਂ ਜੋ ਰਾਜਸੀ ਪ੍ਰਬੰਧ ਆਪ ਨੇ ਕੀਤਾ, ਉਹ ਵੀ ਆਉਣ ਵਾਲੀਆਂ ਨਸਲਾਂ ਲਈ ਇਕ ਚੰਗੀ ਸੇਧ ਦਿੰਦਾ ਹੈ।

**ਕੌਮੀ ਪਿਆਰ :** ਕੌਮੀ ਦਰਦ ਅਕਾਲੀ ਜੀ ਦੀਆਂ ਰਗਾਂ ਵਿਚ ਕੁਟ ਕੁਟ ਕੇ ਭਰਿਆ ਪਿਆ ਸੀ। ਕੌਮ ਦੀ ਚੜ੍ਹਦੀ ਕਲਾ ਲਈ ਆਪ ਜੀ ਨੇ ਅਨੇਕਾਂ ਕਸ਼ਟ ਸਹੇ। ਇਥੋਂ ਤੱਕ ਕਿ ਆਪਣਾ ਸੀਸ ਵੀ ਕੌਮ ਦੇ ਲੇਖੇ ਲਾ ਕੇ ਸ਼ਹੀਦ ਹੋ ਗਏ। ਅੱਜ ਦੇ ਲੀਡਰਾਂ ਤੇ ਆਗੂਆਂ ਨੂੰ ਅਕਾਲੀ ਜੀ ਦੇ ਜੀਵਨ ਤੋਂ ਸੇਧ ਲੈਣੀ ਚਾਹੀਦੀ ਹੈ।

□□□

## ਬਾਰਾਮੂਲਾ ਸਰਕਲ ਵਲੋਂ
## ਵਿਸ਼ੇਸ਼ ਅੰਮ੍ਰਿਤ ਸੰਚਾਰ ਸਮਾਗਮ

ਸਿੱਖ ਮਿਸ਼ਨਰੀ ਕਾਲਜ ਦੇ ਬਾਰਾਮੂਲਾ ਸਰਕਲ ਵਲੋਂ ਖਾਲਸਾ ਪੰਥ ਦੇ 300 ਸਾਲਾ ਸਾਜਨਾ ਦਿਵਸ ਨੂੰ ਮੁੱਖ ਰੱਖ ਕੇ **12 ਅਪਰੈਲ 1998 ਦਿਨ ਐਤਵਾਰ ਨੂੰ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ** ਵਿਖੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਵਿਸ਼ੇਸ਼ ਅੰਮ੍ਰਿਤ ਸੰਚਾਰ ਸਮਾਗਮ ਕੀਤਾ ਜਾ ਰਿਹਾ ਹੈ। ਸਮੂਹ ਸੰਗਤਾਂ ਨੂੰ ਬੇਨਤੀ ਹੈ ਕਿ ਜਿਨ੍ਹਾਂ ਨੇ ਅਤੇ ਅੰਮ੍ਰਿਤ ਨਹੀਂ ਛਕਿਆ, ਉਹ ਗੁਰਦੁਆਰਾ ਸਾਹਿਬ ਵਿਖੇ 12.4.1998 ਨੂੰ **ਸਵੇਰੇ** 10.00 **ਵਜੇ** ਤੱਕ ਪਹੁੰਚ ਜਾਣ ਅਤੇ ਅੰਮ੍ਰਿਤ ਛੱਕ ਕੇ ਗੁਰੂ ਵਾਲੇ ਬਣਨ ਦਾ ਮਾਣ ਪ੍ਰਾਪਤ ਕਰਨ।

# ਗੁਰਸਿੱਖ ਭੈਣ ਨੂੰ ਹਲੂਣਾ

*(ਇਕ ਗੁਰਸਿੱਖ ਭੈਣ ਵਲੋਂ)*

ਉਠ ਜਾਗ ਨੀ ਭੈਣੇ ਸੁਤੀਏ, ਬੀਬਾ ਆਪਣੀ ਕੌਮ ਬਚਾ,
ਤੇਰੇ ਆਪਣੇ ਮੰਦੇ ਫੈਸ਼ਨਾਂ, ਦਿਤਾ ਕੌਮ ਨੂੰ ਘੱਟੇ ਰੁਲਾ।
ਤੇਰਾ ਧਰਮ ਪਿਤਾ ਦਸਮੇਸ਼ ਹੈ, ਤੇ ਸਾਹਿਬ ਕੌਰ ਹੈ ਮਾਤਾ,
ਤੇਗ ਬਹਾਦੁਰ ਦੀ ਹੋ ਕੇ ਪੋਤਰੀ, ਕਿਸ ਪਾਸੇ ਰਹੀ ਤੂੰ ਜਾ?
ਲਖ ਚੌਰਾਸੀ ਜੂਨ 'ਚ ਮਿਲਿਆ ਜਨਮ ਹੀਰਾ,
ਹੋ ਕੇ ਬੇਮੁਖ ਗੁਰੂ ਤੋਂ, ਰਹੀ ਤੂੰ ਜਨਮ ਗਵਾ।
ਜੇ ਹੋਵੇ ਇਕ ਬਿਮਾਰੀ ਨੀ, ਲਈਏ ਉਸਦਾ ਇਲਾਜ ਕਰਾ,
ਬੇ ਅਦਬੀ ਕਰੇ ਤੂੰ ਰੋਮਾਂ ਦੀ, ਦਿੱਤਾ ਪਿਤਾ ਦਾ ਹੁਕਮ ਭੁਲਾ।
ਨੌ ਨਰਾਤੇ ਕਰਕੇ ਕੰਜਕਾਂ, ਨਾ ਰਖਿਆ ਡਰ ਰੱਬ ਦਾ,
ਪਈ ਪੂਜੇ ਦੇਵੀ ਦੇਵੀਆਂ, ਤੇ ਕਰਵਾ ਅਹੋਈ ਰਖਾ।
ਬਾਜ ਨਾ ਆਏਂ ਮਨਮਤਾ ਤੋਂ, ਮਨਾਵੇਂ ਸੰਤੋਸ਼ੀ ਮਾਤਾ,
ਮਿਲਗੋਭਾ ਬਣ ਖੁਸ਼ ਹੋਂਵਦੀ, ਭੁਲ ਬੈਠੀ ਹੈਂ ਵਿਰਸਾ।
ਨੀ ਕਰ ਯਾਦ ਕੌਮ ਦੀ ਸ਼ਾਨ ਨੂੰ, ਕਿਵੇਂ ਯੋਧੇ ਗਏ ਚਮਕਾ,
ਏਥੇ ਸੁਖਾ ਸਿੰਘ ਮਤਾਬ ਨੇ, ਦਿਤਾ ਰੰਘੜ ਤਾਈਂ ਝਟਕਾ।
ਏਥੇ ਮਨੀ ਸਿੰਘ ਸਰਦਾਰ ਨੇ, ਦਿਤਾ ਬੰਦ ਬੰਦ ਤਨ ਕਟਾ,
ਏਥੇ ਮਤੀ ਦਾਸ ਬਹਾਦੁਰ ਨੇ, ਜਿਸਮ ਲਿਆ ਦੋ ਫਾੜ ਕਰਾ।
ਬਹਾਦਰੀ ਸੁਣ ਬਹਾਦਰ ਕੌਰ ਦੀ, ਲਲਕਾਰ ਭਾਗੋ ਦਾ,
ਗਲੀਂ ਹਾਰ ਪਵਾਏ ਸਿੰਘਣੀਆਂ, ਬਚਿਆਂ ਦੇ ਟੋਟੇ ਕਰਾ।
ਮਾਤਾ ਸੁੰਦਰੀ ਨੂੰ ਤੂੰ ਯਾਦ ਕਰ, ਪਠਾਣਾਂ ਨੂੰ ਦਿੱਤੇ ਚਣੇ ਚਬਾ,
ਕਿਸ ਕਿਸ ਦੀ ਦੱਸਾਂ ਬਹਾਦਰੀ, ਜਿੰਦਗੀ ਭਰ ਨਾ ਦੱਸ ਸਕਾਂ।
ਜਿਨ੍ਹਾਂ ਸਿੱਖੀ ਲਈ ਜਾਨਾਂ ਵਾਰੀਆਂ ਓਨਾਂ ਨੂੰ ਦਿੱਤਾ ਈ ਮੂਲ ਭੁਲਾ,
ਇਤਿਹਾਸ ਰੰਗਿਆ ਨਾਲ ਖੂਨ ਦੇ, ਵੈਰੀਆਂ, ਅਸਲੀ ਦਿਤਾ ਛੁਪਾ।
ਕੀਤੀ ਜਾਂਚ ਨਾ ਸਾਡੇ ਲੀਡਰਾਂ, ਬੈਠੇ ਗੋਲਕ ਤੇ ਚਿਤ ਲਾ,
ਮਹੰਤਪੁਣਾ ਅਪਣਾ ਲਿਆ, ਦਿਤੇ ਆਪਣੇ ਹੁਕਮ ਚਲਾ।
ਅੰਮ੍ਰਿਤ ਦੀਆਂ ਪਾਈਆਂ ਵੰਡੀਆਂ, ਜੱਥੇ ਜੱਥੀਆਂ ਲਈਆਂ ਬਣਾ,
ਪੰਥਕ "ਰਹਿਤ ਮਰਯਾਦਾ" ਛਡ ਕੇ, ਕੌਮ ਨੂੰ ਰਹੇ ਕੁਰਾਹੇ ਪਾ।
ਜੇ ਰਿਹਾ ਏਸੇ ਤਰਾਂ ਹੋਂਵਦਾ, ਤੈਨੂੰ (ਕੌਮ) ਕਿਸੇ ਨਹੀਂ ਪੁਛਣਾ,
ਉਠ ਹੰਭਲਾ ਮਾਰ ਬਲਬੀਰੀਏ, ਵੈਰੀਆਂ ਤੋਂ ਕੌਮ ਬਚਾ।
ਛਡ ਗੋਰਖ ਧੰਦੇ ਜੱਗ ਦੇ, ਜਰਾ ਹੋਸ਼ ਵਿਚ ਤਾਂ ਆ,
ਪਹਿਲਾਂ ਪੜ੍ਹ ਲੈ "ਮੁਢਲੇ ਸਿਧਾਂਤ" ਤੂੰ "ਗੁਰ ਇਤਿਹਾਸ ਤੇ ਵਿਰਸਾ",
ਪੰਥ ਮਰਯਾਦਾ ਪੜ੍ਹ ਲਵੀਂ, ਫਿਰ "ਖੂਨ ਸ਼ਹੀਦਾਂ ਦਾ"।
ਟਰੇਨਿੰਗ ਦੇ ਫਿਰ ਬੱਚਿਆਂ ਨੂੰ, ਲੈ ਸਤਿਗੁਰ ਦੇ ਲੜ ਲਾ।
ਕਦੇ ਡੋਲਣ ਨਾ ਉਹ ਸਿੱਖੀ ਤੋਂ, ਸਬਕ ਗੁਰਮਤਿ ਦੇ ਪੜ੍ਹਾ,
ਹੁਣ ਮਨਮਤ ਕੌਮ 'ਚੋਂ ਕੱਢਣੀ, ਤੇ ਗੁਰਮਤਿ ਦੇਣੀ ਚਲਾ।
ਗੁਰਮਤਿ ਕਲਾਸਾਂ ਲਾ ਕੇ ਨੀ, ਗੁਰਮਤਿ ਦਾ ਹੋਕਾ ਲਾ,
ਇਹ ਹੋਣਾ ਸਭ ਕੁਝ ਤਦ ਹੀ, ਜੇ ਵਾਰ ਦੇਈਏ ਆਪਾ।
ਦੋ ਸਾਲਾ ਕਰ ਕੇ ਕੋਰਸ ਨੀ, ਲਈਏ ਸਭ ਨੂੰ ਮਿਸਨਰੀ ਬਣਾ,
ਬੱਚਾ ਬੱਚਾ ਜਦ ਮਿਸ਼ਨਰੀ ਬਣ ਗਿਆ, ਵੈਰੀ ਭਜਣਗੇ ਪਿਠ ਵਿਖਾ।
ਕਮਰ ਕਸਕੇ ਜੇ ਤੂੰ ਲਗ ਗਈ, ਲੈਣਾ ਜੋਕਾਂ ਤੋਂ ਪੰਥ ਬਚਾ,
ਲੱਕ ਬੰਨ ਕੇ ਲਗ ਜਾ ਹੁਣੇ ਤੋਂ, ਛੱਕ ਕੇ ਅੰਮ੍ਰਿਤ ਖੰਡੇ ਦਾ।
ਨਾਲੇ ਵਿਛੜਿਆਂ ਨੂੰ ਜੋੜ ਦੇ, ਦੀਪ 'ਪ੍ਰੀਤ' ਦਾ ਦੇ ਜਲਾ,
ਉਠ ਨਾਹਰਾ ਪੰਥ ਦਾ ਮਾਰ ਕੇ, ਦੇ ਸਤਿ ਸ੍ਰੀ ਅਕਾਲ ਬੁਲਾ।

□□□

# ਰਜ, ਤਮ, ਸਤ ਅਤੇ ਸਹਿਜ-ਅਵਸਥਾ

—ਸ੍ਰ. ਗੁਰਬਚਨ ਸਿੰਘ, ਮੁਹਾਲੀ

ਰਜ, ਤਮ ਅਤੇ ਸਤ (ਰਜੋ, ਤਮੋ ਅਤੇ ਸਤੋ) ਮਾਇਆ ਦੇ ਤਿੰਨ ਗੁਣ ਮੰਨੇ ਗਏ ਹਨ। ਸਾਰੀ ਸ੍ਰਿਸ਼ਟੀ ਇਨ੍ਹਾਂ ਤਿੰਨਾਂ ਗੁਣਾਂ ਵਿਚ ਵਿਚਰ ਰਹੀ ਹੈ। ਇਨ੍ਹਾਂ ਤਿੰਨਾਂ ਗੁਣਾਂ ਦਾ ਸੰਖੇਪ-ਰੂਪ ਵਿਚ ਭਾਵ ਇਸ ਪ੍ਰਕਾਰ ਹੈ :

1. ਰਜ (ਰਜੋ-ਗੁਣ)—ਜਿਸ ਪ੍ਰਾਣੀ ਦੇ ਸੁਭਾਵ ਵਿਚ ਹੇਠ ਲਿਖੇ ਗੁਣ ਬਹੁਲਤਾ ਵਿਚ ਹੋਣ, ਉਸਨੂੰ 'ਰਜੋ-ਗੁਣੀ' ਆਖਿਆ ਜਾਂਦਾ ਹੈ :

(ੳ) ਮਨ ਵਿਚ ਹਰ ਸਮੇਂ ਆਪਣੀ ਸਮਰੱਥਾ ਅਤੇ ਧਨ-ਪਦਾਰਥ ਨੂੰ ਵਧਣ ਦੇ ਉਪਾਅ ਸੋਚਦਾ ਰਵੇ।

(ਅ) ਸੁੰਦਰ ਇਸਤ੍ਰੀ, ਉੱਤਮ ਗਹਿਣੇ ਅਤੇ ਸੁੰਦਰ ਵਸਤਰਾਂ ਆਦਿ (ਸੰਸਾਰਿਕ-ਸੁੱਖਾਂ) ਦੀ ਚਾਹ ਰੱਖਦਾ ਹੋਵੇ।

(ੲ) ਜਿਹੜਾ ਹੰਕਾਰ ਵਿਚ ਕਿਸੇ ਦੀ ਗੱਲ ਨਾ ਮੰਨੇ।

(ਸ) ਜਿਹੜਾ ਸ਼ੁੱਭ-ਕਰਮ ਕਰਕੇ ਆਪਣੀ ਪ੍ਰਸ਼ੰਸਾ ਅਤੇ ਕੀਰਤੀ ਦੀ ਲਾਲਸਾ ਰੱਖਦਾ ਹੋਵੇ।

**ਭਾਵ, ਰਜੋ-ਗੁਣ ਅਧਿਕ ਹੋਣ ਤੇ ਪ੍ਰਾਣੀ ਅੰਦਰ ਸੰਸਾਰਿਕ-ਸੁੱਖਾਂ ਦੀ ਚਾਹ ਪੈਦਾ ਹੁੰਦੀ ਹੈ।**

2. ਤਮ (ਤਮੋ-ਗੁਣ)—ਹੇਠਲੇ ਔਗੁਣਾਂ ਦੇ ਧਾਰਨੀ-ਬੰਦੇ ਨੂੰ 'ਤਮੋ-ਗੁਣੀ' ਆਖਿਆ ਜਾ ਸਕਦਾ ਹੈ :

(ੳ) ਜਿਹੜਾ ਪ੍ਰਾਣੀ ਬਹੁਤਾ ਕ੍ਰੋਧ ਕਰੇ। ਝੂਠ ਬੋਲਦਾ ਹੋਵੇ ਅਤੇ ਲੋਭੀ ਹੋਵੇ।

(ਅ) ਜਿਹੜਾ ਨਿਰਲੱਜ ਹੋ ਕੇ ਝਗੜਾ ਕਰਦਾ ਰਵੇ।

(ੲ) ਜਿਹੜਾ ਪ੍ਰਾਣੀ ਹਰ ਸਮੇਂ ਆਲਸ ਕਰਕੇ ਸੌਂਦਾ ਰਵੇ।

**ਸੋ, ਤਮੋ-ਗੁਣ ਅਧਿਕ ਹੋਣ ਤੇ ਮਨ ਅੰਦਰ ਚਿੰਤਾ, ਕਰੋਧ ਅਤੇ ਆਲਸ ਹੋਣ ਕਾਰਨ ਜੀਵ ਅਧਰਮ ਕਰਨ ਲੱਗ ਜਾਂਦਾ ਹੈ।**

3. ਸਤ (ਸਤੋ-ਗੁਣ)—ਹੇਠਲੇ ਗੁਣਾਂ ਵਾਲੇ ਪ੍ਰਾਣੀ ਨੂੰ 'ਸਤੋ-ਗੁਣੀ' ਆਖਿਆ ਜਾਂਦਾ ਹੈ—

(ੳ) ਜਿਸਦੇ ਮਨ ਵਿਚ ਦਇਆ, ਸੰਤੋਖ ਅਤੇ ਧੀਰਜ ਹਵੇ।

(ਅ) ਜਿਹੜਾ ਸੱਚ ਬੋਲਦਾ ਹੋਵੇ।

(ੲ) ਜਿਹੜਾ ਕਿਸੀ ਵਸਤੂ ਦੀ ਚਾਹ ਨਾ ਰੱਖੇ।

(ਸ) ਜਿਸਦੇ ਮਨ ਵਿਚ ਸ਼ੁੱਭ-ਕਰਮ ਕਰਨ ਦੇ ਵਿਚਾਰ ਹੋਣ।

(ਹ) ਜਿਹੜਾ ਥੋੜ੍ਹਾ ਅਤੇ ਸਾਤਵਿਕ-ਭੋਜਨ ਖਾਵੇ, ਥੋੜ੍ਹਾ ਸੌਂਵੇ ਅਤੇ ਪ੍ਰਭੂ-ਭਗਤੀ ਦੀ ਚਾਹ ਰੱਖਦਾ ਹੋਵੇ।

**ਇਨ੍ਹਾਂ ਗੁਣਾਂ ਸਦਕਾ, ਸਤੋ-ਗੁਣੀ ਬੰਦੇ ਦੇ ਮਨ ਵਿਚ ਪ੍ਰਸੰਨਤਾ, ਸਦੀਵੀ-ਖੁਸ਼ੀ ਅਤੇ ਗਿਆਨ ਉਪਜਦਾ ਹੈ।**

ਗੁਰਬਾਣੀ ਅੰਦਰ, ਮਾਇਆ ਦੇ ਇਨ੍ਹਾਂ-ਤਿੰਨਾ ਗੁਣਾਂ (ਰਜ, ਤਮ ਅਤੇ ਸਤ) ਨੂੰ ਅਨੇਕਾਂ ਨਾਵਾਂ ਨਾਲ ਪ੍ਰਗਟਾਇਆ ਗਿਆ ਹੈ। ਜਿਵੇਂ ਕਿ—

'ਤ੍ਰਿਕੁਟੀ' (ਮਾਇਆ ਦੇ ਪ੍ਰਭਾਵ ਕਾਰਨ ਮੱਥੇ ਤੇ ਪਈਆਂ ਤਿੰਨ ਲਕੀਰਾਂ, ਤਿਊੜੀ) :

**"ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ,**
**ਚਉਥੈ ਪਦਿ ਮੁਕਤਿ ਦੁਆਰੁ ॥"**

*(ਸਿਰੀਰਾਗੁ, ਮ: ੩, ਪੰਨਾ ੩੩)*

**"ਤ੍ਰਿਕੁਟੀ ਛੂਟੀ, ਬਿਮਲ ਮਝਾਰਿ॥**
**ਗੁਰ ਕੀ ਮਤਿ, ਜੀਇ ਆਈ ਕਾਰਿ॥"**

*(ਗਉੜੀ, ਮ: ੧, ਪੰਨਾ ੨੨੦)*

'ਤ੍ਰਿਬਿਧਿ' (ਤਿੰਨ ਕਿਸਮਾਂ ਵਾਲੀ, ਤਿੰਨ ਗੁਣਾ ਵਾਲੀ ਮਾਇਆ) :

**"ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ,**
**ਗੁਰ ਸਬਦੀ ਮੁਕਤਿ ਕਰਾਵਣਿਆ॥"**

*(ਮਾਝ, ਮ: ੩, ਪੰਨਾ ੧੨੭)*

**"ਵੇਦੁ ਪੁਕਾਰੈ ਤ੍ਰਿਬਿਧਿ ਮਾਇਆ॥**
**ਮਨਮੁਖ ਨ ਬੂਝਹਿ ਦੂਜੈ ਭਾਇਆ॥"**

*(ਮਾਝ, ਮ: ੩, ਪੰਨਾ ੧੨੮)*

**'ਤ੍ਰੈ-ਗੁਣ' (ਤ੍ਰਿਹੁ-ਗੁਣ) —**

**"ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ॥**
**ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ॥"**

*(ਗਉੜੀ, ਮ: ੩, ਪੰਨਾ ੨੩੦)*

ਇਸ ਤੋਂ ਬਿਨਾਂ 'ਮਾਇਆ ਦੇ ਇਨ੍ਹਾਂ ਤਿੰਨਾਂ ਗੁਣਾਂ' ਨੂੰ ਬਿਲਕੁਲ ਸੰਖੇਪ-ਰੂਪ ਵਿਚ 'ਤੀਨਿ' ਕਰਕੇ ਵੀ ਪ੍ਰਗਟਾਇਆ ਹੈ—

**"ਤੀਨਿ ਬਿਆਪਹਿ ਜਗਤ ਕਉ,**
**ਤੁਰੀਆ ਪਾਵੈ ਕੋਇ॥"**

*(ਸਲੋਕ, ਮ: ੫, ਪੰਨਾ ੨੯੭)*

ਸਾਰੀ ਸ੍ਰਿਸ਼ਟੀ ਨੂੰ ਮਾਇਆ ਦੇ ਇਹਨਾਂ ਤਿੰਨਾਂ ਗੁਣਾਂ ਨੇ ਬੁਰੀ ਤਰ੍ਹਾਂ ਜਕੜ ਰੱਖਿਆ ਹੈ। ਮਨੁੱਖ ਤਾਂ ਕੀ, ਵੱਡੇ-ਵੱਡੇ ਰਿਸ਼ੀ, ਮੁਨੀ, ਜੋਗੀ, ਜਤੀ, ਤਪੀ, ਬਲਕਿ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਤੱਕ ਵੀ ਇਹਨਾਂ ਦੀ ਮਾਰ ਤੋਂ ਨਹੀਂ ਬਚ ਸਕੇ।

ਜਿਵੇਂ ਕਿ—

'ਮੋਹ' ਨੇ ਚੌਦਾਂ-ਕਲਾਂ ਸੰਪੂਰਨ ਸ੍ਰੀ ਰਾਮ ਚੰਦਰ ਜੀ ਨੂੰ ਵੀ ਸੀਤਾ ਜੀ ਦੇ ਵਿਛੜਨ ਅਤੇ ਲਛਮਣ ਜੀ ਦੇ ਮੂਰਛਿਤ ਹੋਣ ਤੇ ਰੁਆ ਦਿੱਤਾ।

'ਕਾਮ' ਨੇ ਸੁਰਗਾਂ ਦੇ ਰਾਜੇ ਇੰਦਰ ਦੀ ਤਾਂ ਉਹ ਲਾਹ-ਪਾਹ ਕੀਤੀ ਕਿ ਉਹ ਕਿਸੇ ਜੋਗਾ ਨਾ ਰਿਹਾ।

'ਲੋਭ' ਦੀ ਮਾਰ ਹੇਠ ਆਏ ਦੁਰਯੋਧਨ ਨੇ ਪਾਂਡਵਾਂ ਨੂੰ ਗੁਜ਼ਾਰੇ ਲਾਇਕ ਥਾਂ ਦੇਣ ਦੀ ਬਜਾਏ, ਆਪਣੇ ਵਿਸ਼ਾਲ ਰਾਜ

ਅਤੇ ਫੌਜਾਂ ਨੂੰ ਤਬਾਹ ਕਰਵਾ ਲਿਆ।

'ਹੰਕਾਰ' ਨੇ ਲੰਕਾ ਦੇ ਰਾਜੇ ਰਾਵਣ ਦੀ ਉਹ ਕੰਡ ਲੁਆਈ ਕਿ ਉਸਦਾ ਲੱਕ ਤੋੜ ਕੇ ਰੱਖ ਦਿੱਤਾ।

ਇਸੀ ਪ੍ਰਕਾਰ 'ਕਰੋਧ' ਦਾ ਹਾਲ ਹੈ, ਜਿਸਦੀ ਮਾਰ ਹੇਠ ਆਏ ਵੱਡੇ-ਵੱਡੇ ਰਾਜਿਆਂ-ਮਹਾਰਾਜਿਆਂ ਨੇ ਮਾਮੂਲੀ-ਗੱਲਾਂ ਪਿੱਛੇ ਆਪਣੀਆਂ ਫੌਜਾਂ ਦਾ ਨਾਸ ਕਰਵਾ ਲਿਆ।

ਇਸ ਤੋਂ ਬਿਨਾਂ, ਪੁਰਾਣਿਕ-ਇਤਿਹਾਸ ਪੜ੍ਹਨ ਤੇ ਪਤਾ ਚਲਦਾ ਹੈ—

ਜੇ ਕਿਸੀ ਪ੍ਰਾਣੀ ਦੇ ਮੂੰਹ **(ਭਾਵੇਂ ਗਲਤੀ ਨਾਲ ਹੀ)** ਕਈ ਅਜਿਹੀ ਗੱਲ ਨਿਕਲ ਗਈ, ਜਿਹੜੀ ਕਿਸੇ ਰਿਸ਼ੀ-ਮੁਨੀ ਨੂੰ ਚੰਗੀ ਨਾ ਲੱਗੀ, ਤਾਂ ਕਰੋਧ-ਵੱਸ ਝੱਟ ਉਸਨੇ ਸਰਾਪ ਦੇ ਦਿੱਤਾ। ਇਸਦੇ ਉਲਟ ਜੇ ਕਿਸੀ ਪ੍ਰਾਣੀ ਨੇ ਕਿਸੀ ਰਿਸ਼ੀ-ਮੁਨੀ ਦੀ **ਝੂਠੀ ਪ੍ਰਸ਼ੰਸਾ ਜਾਂ ਉਸਤਤੀ ਵੀ** ਕਰ ਦਿੱਤੀ, ਤਾਂ ਉਨ੍ਹਾਂ ਨੇ ਅੱਗਾ-ਪਿੱਛਾ ਵਿਚਾਰੇ ਬਿਨਾ ਝੱਟ ਉਸਦੀ ਝੋਲੀ ਅਸ਼ੀਰਵਾਦਾਂ ਅਤੇ ਬਖਸ਼ਿਸ਼ਾਂ ਨਾਲ ਭਰ ਦਿੱਤੀ।

ਮਾਇਆ ਦੇ ਇਹ ਤਿੰਨੋਂ-ਗੁਣ ਹਰ ਪ੍ਰਾਣੀ-ਮਾਤਰ ਅੰਦਰ ਮੌਜੂਦ ਹੁੰਦੇ ਹਨ, ਜਿਹੜੇ ਸਮੇਂ ਨਾਲ ਘੱਟਦੇ-ਵੱਧਦੇ ਰਹਿੰਦੇ ਹਨ ਅਤੇ ਅਨੁਕੂਲ-ਵਾਤਾਵਰਣ ਮਿਲਣ ਤੇ ਪ੍ਰਫੁੱਲਤ ਹੋ ਉੱਠਦੇ ਹਨ।

ਇਹ ਜਰੂਰੀ ਨਹੀਂ ਕਿ ਇਕ ਤਮੋ-ਗੁਣੀ ਪ੍ਰਾਣੀ ਹਮੇਸ਼ਾਂ 'ਤਮੋ-ਗੁਣੀ' ਹੀ ਰਹੇਗਾ ਜਾਂ ਇਕ ਸਤੋ-ਗੁਣੀ ਹਮੇਸ਼ਾ 'ਸਤੋ-ਗੁਣੀ' ਹੀ ਰਹੇਗਾ। ਭਾਵ ਇਹ ਕਿ ਸੰਸਾਰ ਦੇ 'ਆਮ-ਪ੍ਰਾਣੀ' ਮਾਇਆ ਦੇ ਇਹਨਾਂ ਤਿੰਨਾਂ-ਗੁਣਾਂ ਵਿਚ ਵਿਚਰਦੇ ਰਹਿੰਦੇ ਹਨ। ਪ੍ਰੰਤੂ, ਜਿੱਥੋਂ ਤੱਕ 'ਸਹਿਜ-ਅਵਸਥਾ' ਪ੍ਰਾਪਤ ਕਰ ਚੁੱਕੇ ਪ੍ਰਾਣੀਆਂ ਦਾ ਪ੍ਰਸ਼ਨ ਹੈ, ਉਹ ਹਮੇਸ਼ਾ ਹੀ ਸਹਿਜ-ਅਵਸਥਾ (ਚੌਥ-ਪਦ ਜਾਂ ਤੁਰੀਆ-ਪਦ ਦੀ ਅਵਸਥਾ) ਵਿਚ ਵਿਚਰਦੇ ਹਨ, ਕਿਉਂਕਿ ਕਿਸੀ ਵੀ ਪ੍ਰਕਾਰ ਦੀ 'ਮਾਇਕ-ਖਿੱਚ' ਜਾਂ 'ਦੁੱਖ-ਸੁੱਖ' ਆਦਿ ਉਨ੍ਹਾਂ ਨੂੰ ਡੁਲਾ ਨਹੀਂ ਸਕਦੇ। **ਇਸਦੇ ਮੁਕਾਬਲੇ 'ਸਤੋ-ਗੁਣੀ ਪ੍ਰਾਣੀਆਂ' ਵਿਚ ਮੰਨਿਆ 'ਸਹਿਜ-ਅਵਸਥਾ ਵਾਲੇ ਗੁਣ' ਵੀ ਪਲਰਦੇ ਹਨ, ਪ੍ਰੰਤੂ ਉਹ ਅਜੇ ਤੱਕ 'ਅੰਤਲੀ-ਮੰਜ਼ਿਲ' ਤੇ ਨਹੀਂ ਪਹੁੰਚੇ ਹੁੰਦੇ।** ਇਸ ਗੱਲ ਨੂੰ ਸਮਝਣ ਲਈ ਇਹ ਸਰਲ-ਜਿਹੀ ਮਿਸਾਲ ਬੜੀ ਸਹਾਈ ਸਿੱਧ ਹਵੇਗੀ—

ਦੋ ਬੰਦੇ ਇਕ ਬਹੁਤ ਉੱਚੇ-ਪਹਾੜ ਦੀ ਚੋਟੀ ਤੇ ਪਹੁੰਚਣਾ ਚਾਹੁੰਦੇ ਹਨ। ਇਕ ਬੰਦਾ ਬੜੀ ਕਠਿਨ-ਘਾਲਣਾ ਅਤੇ ਉੱਦਮ ਕਰਕੇ ਹੌਲੀ-ਹੌਲੀ ਪਹਾੜ ਦੀ ਚੋਟੀ ਉੱਤੇ ਪਹੁੰਚ ਜਾਂਦਾ ਹੈ (ਸਹਿਜ-ਅਵਸਥਾ ਪ੍ਰਾਪਤ ਕਰ ਲੈਂਦਾ ਹੈ)। ਇਸਨੂੰ ਤੱਕ ਕੇ, ਦੂਜਾ ਬੰਦਾ ਵੀ ਚੋਟੀ ਤੇ ਪਹੁੰਚਣ ਲਈ ਆਪਣਾ ਉੱਦਮ ਆਰੰਭ ਕਰ ਦਿੰਦਾ ਹੈ। ਉਹ ਵੀ ਪਹਿਲੇ-ਬੰਦੇ ਦੁਆਰਾ ਇਸਤੇਮਾਲ ਕੀਤੇ ਗਏ ਹਥਿਆਰ ਅਤੇ ਸਾਮਾਨ ਆਦਿ (ਭਾਵ, ਸ਼ੁੱਭ-ਕਰਮ, ਸੱਤ, ਸੰਤੋਖ, ਧੀਰਜ ਅਤੇ ਪ੍ਰਭੂ-ਭਗਤੀ ਆਦਿ ਗੁਣਾਂ ਦੀ) ਸਹਾਇਤਾ ਨਾਲ ਪਹਾੜ ਦੀ ਚੋਟੀ ਤੇ ਚੜ੍ਹਨ ਦਾ ਯਤਨ ਆਰੰਭ ਦੇਂਦਾ ਹੈ। ਪਹਾੜ ਕਿਉਂਕਿ ਬਹੁਤ ਉੱਚਾ ਹੈ ਅਤੇ ਰਸਤੇ ਵਿਚ ਉੱਚੀਆਂ-ਨੀਵੀਆਂ ਘਾਟੀਆਂ ਅਤੇ ਬਰਫੀਲੇ-ਤੂਫਾਨਾਂ ਦੀ (ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਤ੍ਰਿਸ਼ਨਾ, ਚਿੰਤਾ, ਡਰ, ਸਾੜੇ ਅਤੇ ਲੋਕ-ਲਾਜ ਆਦਿ ਦੀ) ਹੋਂਦ ਕਾਰਨ ਇਹ ਜਰੂਰੀ ਨਹੀਂ ਕਿ ਉਹ ਵੀ ਆਪਣੀ ਮੰਜ਼ਿਲ ਤੱਕ ਪਹੁੰਚ ਵੀ ਸਕੇ, ਕਿਉਂਕਿ ਰਸਤਿਉਂ ਖੁੰਝ ਕੇ, ਪਹਾੜੋਂ ਡਿਗ ਕੇ, ਜਾਂ ਤੂਫਾਨਾਂ ਦੀ ਲਪੇਟ ਵਿਚ ਆ ਕੇ ਉਸ ਦੀ ਮੌਤ (ਭਾਵ ਆਤਮਿਕ-ਮੌਤ) ਵੀ ਹੋ ਸਕਦੀ ਹੈ।

ਸੋ, ਜਿਵੇਂ ਪਹਿਲੇ ਤੇ ਦੂਜੇ ਬੰਦੇ ਵਿਚ ਫਰਕ ਹੈ ਇਸੀ ਤਰ੍ਹਾਂ 'ਸਹਿਜ ਅਵਸਥਾ' ਅਤੇ 'ਸਤੋ-ਗੁਣੀ ਅਵਸਥਾ' ਵਿਚ ਵੀ ਫਰਕ ਹੈ।

ਇਹ ਸਭ ਕਹਿਣ ਦਾ ਭਾਵ ਇਹ ਕਿ ਜੀਵ ਅੰਦਰ ਇਹ ਤਿੰਨੋਂ-ਗੁਣ ਘੱਟਦੇ-ਵੱਧਦੇ ਰਹਿੰਦੇ ਹਨ। ਅਸੀਂ ਤੱਕਦੇ ਅਤੇ ਸੁਣਦੇ ਹਾਂ ਕਿ ਤਮੋ-ਗੁਣੀ ਬੰਦੇ ਵੀ, ਆਸ-ਪਾਸ ਦੇ ਹਾਲਾਤ ਬਦਲਣ ਅਤੇ ਅਨੁਕੂਲ-ਵਾਤਾਵਰਣ ਮਿਲਣ ਉੱਤੇ ਕਈ ਵਾਰੀ ਐਸੇ ਹੈਰਾਨੀ-ਭਰੇ ਕਾਰਨਾਮੇ ਕਰ ਗੁਜ਼ਰਦੇ ਹਨ ਕਿ ਜਿਹਨਾਂ ਦੀ 'ਸਤੋ-ਗੁਣੀ ਮਹਾਂਪੁਰਸ਼ਾਂ' ਤੋਂ ਵੀ ਉਮੀਦ ਨਹੀਂ ਕੀਤੀ ਜਾ ਸਕਦੀ। ਜਿਵੇਂ ਕਿ—

**'ਤਮੋ-ਗੁਣੀ ਬਿਧੀ ਚੰਦ'** ਦੇ ਮਨ ਨੂੰ ਗੁਰੂ ਜੀ ਦੀ ਸੰਗਤ ਨੇ ਐਸਾ ਟੁੰਬਿਆ ਕਿ ਉਹ—

"ਬਿਧੀ ਚੰਦ ਛੀਨਾ ਗੁਰੂ ਕਾ ਸੀਨਾ" ਹੋ ਨਿਬੜਿਆ।

ਅਤੇ ਇਸਦੇ ਉਲਟ, ਕਈ ਵਾਰੀ 'ਸਤੋ-ਗੁਣੀ ਬੰਦੇ' ਵੀ ਸਮੇਂ ਅਤੇ ਕੁਸੰਗਤ ਦੇ ਪ੍ਰਭਾਵ ਹੇਠ ਐਸੇ ਕੁਕਰਮ ਅਤੇ ਆਚਰਨਹੀਣ ਕਰਮ ਕਰ ਬੈਠਦੇ ਹਨ ਕਿ ਵੇਖਣ, ਸੁਣਨ ਵਾਲੇ ਤ੍ਰਾਹ-ਤ੍ਰਾਹ ਕਰ ਉੱਠਦੇ ਹਨ।

ਇੱਥੇ ਕੋਈ ਵੀਰ ਪ੍ਰਸ਼ਨ ਕਰ ਸਕਦਾ ਹੈ ਕਿ ਜੇਕਰ ਮਾਇਆ ਦੇ ਇਹ ਤਿੰਨੋਂ-ਗੁਣ ਇਤਨੇ ਸ਼ਕਤੀਸ਼ਾਲੀ ਹਨ, ਜਿਨ੍ਹਾਂ ਦੀ ਮਾਰ ਤੋਂ ਰਿਸ਼ੀ ਅਤੇ ਅਵਤਾਰ ਤੱਕ ਵੀ ਨਹੀਂ ਬਚ ਸਕੇ, ਤਾਂ ਫਿਰ ਵਿਚਾਰੇ ਜੀਵਾਂ ਦੇ ਵੱਸ ਵਿਚ ਕੀ ਹੈ, ਜਿਸ ਸਦਕਾ ਇਹ ਇਹਨਾਂ ਦੀ ਮਾਰ ਤੋਂ ਬਚ ਸਕਣ?

ਗੁਰਬਾਣੀ ਅਨੁਸਾਰ, ਇਨ੍ਹਾਂ ਗੁਣਾਂ (ਰਜ, ਤਮ, ਸਤ) ਤੋਂ ਛੁਟਕਾਰਾ ਇਸ ਪ੍ਰਕਾਰ ਸੰਭਵ ਹੈ—

"ਪ੍ਰਭੂ ਦੀ ਕਿਰਪਾ ਹੋਣ ਤੇ, ਜੀਵ ਦਾ ਮੇਲ ਪੂਰੇ ਗੁਰੂ ਨਾਲ ਹੁੰਦਾ ਹੈ ਜਿਸਦੀ ਸਿੱਖਿਆ ਉੱਤੇ ਚੱਲ ਕੇ 'ਪ੍ਰਭੂ ਦਾ ਨਾਮ' ਜੀਵ ਦੇ ਹਿਰਦੇ ਵਿਚ ਵੱਸ ਜਾਂਦਾ ਹੈ। ਇਸਦੇ ਫਲਸਰੂਪ ਉਹ ਵਡਭਾਗੀ-ਜੀਵ ਚਉਥੇ-ਪਦ (ਸਹਿਜ-ਅਵਸਥਾ ਜਾਂ ਤੁਰੀਆ-ਪਦ) ਵਿਚ ਪਹੁੰਚ ਜਾਂਦਾ ਹੈ ਅਤੇ ਮਾਇਆ ਦੇ ਇਹ ਤਿੰਨੋਂ ਗੁਣ ਪਿੱਛਾ ਛੱਡ ਜਾਂਦੇ ਹਨ।"

ਕਾਰਨ ਇਹ, ਕਿ ਉਹ ਠੰਡ ਹੀ ਕੀ ਹੋਈ, ਜਿਸਦੇ ਹੁੰਦਿਆਂ ਹੋਇਆਂ ਵੀ ਗਰਮੀ ਲਗਦੀ ਰਵੇ?

ਜਾਂ, ਉਹ ਖੁਸ਼ੀ ਜਾਂ ਅਨੰਦ ਹੀ ਕੀ ਹੋਇਆ, ਜਿਸਦੇ ਹੁੰਦਿਆਂ ਹੋਇਆਂ ਗਮ ਅਤੇ ਦੁੱਖ ਸਤਾਈ ਜਾਣ?

ਜਾਂ, ਉਹ ਸ਼ੇਰ ਹੀ ਕਾਹਦਾ ਹੋਇਆ ਜਿਸ ਦੀ ਸ਼ਰਨ ਲੈਣ ਮਗਰੋਂ ਵੀ ਗਿੱਦੜ ਸਤਾਈ ਜਾਣ?

ਅਤੇ ਇਸੀ ਪ੍ਰਕਾਰ, ਉਹ 'ਸਹਿਜ-ਅਵਸਥਾ' ਹੀ ਕਾਹਦੀ ਹੋਈ, ਜਿਸਦੀ ਪ੍ਰਾਪਤੀ ਮਗਰੋਂ ਵੀ, ਮਾਇਆ ਦੇ 'ਤਿੰਨੋਂ-ਗੁਣ ਅੱਗੇ ਲਾਈ ਰੱਖਣ'?

ਭਾਵ ਇਹ ਕਿ **'ਸਹਿਜ-ਅਵਸਥਾ' ਜਾਂ 'ਤੁਰੀਆ-ਪਦ' ਉਸ ਅਵਸਥਾ ਦਾ ਨਾਮ ਹੈ, ਜਿਸ ਅਵਸਥਾ ਤੇ ਪਹੁੰਚਿਆ ਹੋਇਆ ਵਡਭਾਗੀ—ਜੀਵ ਮਾਇਆ ਦੇ ਤਿੰਨਾਂ-ਗੁਣਾਂ ਦੀ ਮਾਰ ਤੋਂ ਬਾਹਰ ਹੋ ਜਾਂਦਾ ਹੈ ਅਰਥਾਤ ਇਹ ਗੁਣ ਉਸਨੂੰ ਭੁਲਾ ਨਹੀਂ ਸਕਦੇ।'** ਮਾਇਆ ਚਾਹੇ ਕਿਤਨੇ ਹੀ ਚਿਹਰੇ ਬਦਲ-ਬਦਲ ਕੇ ਕਿਉਂ ਨਾ ਆ ਜਾਵੇ, ਇਸ ਅਵਸਥਾ ਤੇ ਪਹੁੰਚੇ ਹੋਏ ਗੁਰਮੁਖ-ਜਨ ਉੱਤੇ ਕੋਈ ਪ੍ਰਭਾਵ ਨਹੀਂ ਪੈਂਦਾ। ਜਿਵੇਂ ਕਿ—

**"ਆਏ ਹਰਖ ਨ ਗਏ ਸੋਗ।"**

ਭਾਵ, ਕੁਝ ਪ੍ਰਾਪਤ ਹੋ ਜਾਣ ਤੇ ਐਸਾ ਜੀਵ ਬਹੁਤਾ ਖੁਸ਼ ਨਹੀਂ ਹੁੰਦਾ ਅਤੇ ਹਾਨੀ ਹੋ ਜਾਣ ਤੇ ਢੇਰੀ ਢਾਹ ਕੇ ਨਹੀਂ ਬੈਠ ਜਾਂਦਾ। ਕਾਰਨ ਇਹ ਕਿ 'ਸਹਿਜ-ਅਵਸਥਾ' ਉੱਤੇ ਪੁੱਜ ਚੁੱਕੇ ਜੀਵ ਨੂੰ ਵਿਸ਼ਵਾਸ ਹੋ ਜਾਂਦਾ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ ਉਹ ਪ੍ਰਭੂ ਦੇ ਭਾਣੇ ਅੰਦਰ ਹੋ ਰਿਹਾ ਹੈ ਅਤੇ ਪ੍ਰਭੂ-ਪਿਤਾ ਨੂੰ ਚੰਗਾ ਲੱਗ ਰਿਹਾ ਹੈ। ਇਹ ਗੱਲਾਂ ਉਹ ਕੇਵਲ ਮੂੰਹ-ਜ਼ਬਾਨੀ ਨਹੀਂ ਆਖਦਾ, ਸਗੋਂ ਅਮਲੀ-ਰੂਪ ਵਿਚ ਕਰਕੇ ਦਿਖਾਉਂਦਾ ਹੈ। ਜਿਵੇਂ ਕਿ—

ਤੱਤੀ-ਤਵੀ ਤੇ ਬੈਠ ਕੇ, ਸਿਰ ਉੱਤੇ ਗਰਮ ਰੇਤ ਪੁਆਉਂਦਿਆਂ ਹੋਇਆਂ ਵੀ ਗੁਰੂ ਅਰਜੁਨ ਪਾਤਸ਼ਾਹ ਮੂੰਹੋਂ ਉਚਾਰਦੇ ਹਨ :

**"ਤੇਰਾ ਕੀਆ ਮੀਠਾ ਲਾਗੈ॥"**

ਇਸੀ ਪ੍ਰਕਾਰ, ਇਸ ਅਵਸਥਾ ਤੇ ਪੁੱਜ ਚੁੱਕੇ ਜੀਵ ਦੇ, ਚਾਹੇ ਬੰਦ-ਬੰਦ ਕੱਟ ਦਿੱਤੇ ਜਾਣ, ਚਾਹੇ ਰੰਬੀ ਨਾਲ ਖੋਪਰੀ ਲਾਹ ਦਿੱਤੀ ਜਾਵੇ, ਚਾਹੇ ਸਿਰ 'ਤੇ ਆਰਾ ਰੱਖ ਕੇ ਦੋਫਾੜ ਕਰ ਦਿੱਤਾ ਜਾਵੇ, ਜਾਂ ਦੇਗਾਂ ਵਿਚ ਉਬਾਲ ਦਿੱਤਾ ਜਾਵੇ, ਐਸੇ ਮਹਾਂਪੁਰਸ਼ ਦੇ ਮੂੰਹੋਂ ਬਦ-ਅਸੀਸ ਜਾਂ ਮੰਦਾ-ਬੋਲ ਨਹੀਂ ਨਿਕਲਦਾ, ਸਗੋਂ ਉਹ ਆਖਦਾ ਹੈ—

**"ਤੇਰੇ ਭਾਣੇ ਸਰਬੱਤ ਦਾ ਭਲਾ"** ਅਤੇ
**"ਨਾ ਕੋ ਬੈਰੀ ਨਹੀ ਬਿਗਾਨਾ**
**ਸਗਲ ਸੰਗਿ ਹਮ ਕਉ ਬਨਿ ਆਈ॥"**

*(ਕਾਨੜਾ, ਮ: ੫, ਪੰਨਾ ੧੨੯੯)*

ਉਂਝ ਤਾਂ 'ਸਹਿਜ-ਅਵਸਥਾ' ਤੇ ਪੁੱਜ ਚੁੱਕੇ ਵਡਭਾਗੀ-ਜੀਉੜੇ ਦੇ ਗੁਣ ਦਸ ਸਕਣਾ ਅਸੰਭਵ ਹੈ, ਕਿਉਂਕਿ ਉਹ ਪ੍ਰਭੂ-ਪਿਤਾ ਨਾਲ ਇੱਕ-ਮਿੱਕ ਹੋ ਚੁੱਕਿਆ ਹੁੰਦਾ ਹੈ, ਫਿਰ ਵੀ ਜੇਕਰ ਮੋਟੇ ਤੌਰ ਤੇ ਦੱਸਣਾ ਹੋਵੇ ਤਾਂ 'ਸਹਿਜ-ਅਵਸਥਾ' ਪ੍ਰਾਪਤ ਕਰ ਚੁੱਕੇ (ਬ੍ਰਹਮ-ਗਿਆਨੀ) ਅੰਦਰ ਇਹ ਗੁਣ ਪਾਏ ਜਾਂਦੇ ਹਨ—

1. ਜਿਵੇਂ 'ਕਮਲ-ਫੁੱਲ' ਚਿੱਕੜ ਵਿਚ ਰਹਿ ਕੇ ਵੀ ਗੰਦਗੀ ਦਾ ਅਸਰ ਨਹੀਂ ਕਬੂਲਦਾ, ਇਸੀ ਪ੍ਰਕਾਰ ਸਹਿਜ-ਅਵਸਥਾ ਵਿਚ ਵਿਚਰ ਰਿਹਾ ਜੀਵ (ਬ੍ਰਹਮ-ਗਿਆਨੀ) ਵਿਸ਼ੇ-ਵਿਕਾਰਾਂ ਅਤੇ ਸਮਾਜਿਕ-ਬੁਰਾਈਆਂ ਭਰੀ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਵੀ ਕਮਲ-ਫੁੱਲ ਵਾਂਗੂੰ, ਇਹਨਾ ਬੁਰਾਈਆਂ ਦਾ ਅਸਰ ਨਹੀਂ ਕਬੂਲਦਾ।

2. ਬ੍ਰਹਮ-ਗਿਆਨੀ ਅੰਦਰ ਧਰਤੀ ਜਿਤਨਾ ਧੀਰਜ ਅਤੇ ਨਿਰਵੈਰਤਾ ਦਾ ਗੁਣ ਹੁੰਦਾ ਹੈ। ਜਿਵੇਂ, ਕੋਈ ਜੀਵ ਤਾਂ ਧਰਤੀ ਉੱਤੇ ਚੰਦਨ ਦਾ ਲੇਪ ਕਰਕੇ ਪੂਜਾ ਕਰਦਾ ਹੈ, ਜਦਕਿ ਦੂਜਾ ਜੀਵ ਧਰਤੀ ਨੂੰ ਤਿੱਲ-ਤਿੱਲ ਖੋਦਦਾ ਹੈ ਪ੍ਰੰਤੂ ਫਿਰ ਵੀ ਧਰਤੀ ਵਾਸਤੇ ਸਭ ਸਮਾਨ ਹਨ।

3. ਜਿਵੇਂ ਚੰਦ, ਸੂਰਜ ਅਤੇ ਠੰਡੀ-ਤੱਤੀ ਹਵਾ ਸਾਰਿਆ ਨੂੰ ਇਕ ਸਮਾਨ ਲੱਗਦੀ ਹੈ, ਅਰਥਾਤ ਜਿਵੇਂ ਚਾਂਦਨੀ, ਧੁੱਪ ਜਾਂ ਗਰਮੀ-ਸਰਦੀ ਆਦਿ ਅਮੀਰ-ਗਰੀਬ ਜਾਂ ਚੰਗੇ-ਮਾੜੇ ਜੀਵਾਂ ਦਾ ਵਿਤਕਰਾ ਕੀਤੇ ਬਿਨਾਂ ਸਾਰਿਆਂ ਨੂੰ ਸਮਾਨ ਲੱਗਦੀਆਂ ਹਨ, ਇਸੀ ਪ੍ਰਕਾਰ ਬ੍ਰਹਮ-ਗਿਆਨੀ ਵਾਸਤੇ ਵੈਰੀ-ਮਿੱਤਰ, ਆਪਣਾ-ਪਰਾਇਆ, ਅਮੀਰ-ਗਰੀਬ ਜਾਂ ਉੱਚਾ-ਨੀਵਾਂ ਆਦਿ ਸਭ ਸਮਾਨ ਹਨ।

4. ਜਿਸ ਪ੍ਰਕਾਰ, ਤੇਜ਼-ਧਾਰ ਹਥਿਆਰ ਨਾਲ ਰੁੱਖ ਨੂੰ ਕੋਈ ਜੀਵ ਕੱਟਦਾ ਹੈ, ਤਾਂ ਰੁੱਖ ਉਸ ਜੀਵ ਵਾਸਤੇ ਮੰਦੀ ਭਾਵਨਾ ਨਾ ਰੱਖਦਿਆਂ ਹੋਇਆਂ ਉਸਦੇ ਦਸ-ਕੰਮ ਸਵਾਰਦਾ ਹੈ (ਮੇਜ਼-ਕੁਰਸੀਆਂ ਅਤੇ ਹੋਰ ਲਕੜੀ ਦਾ ਸਮਾਨ); ਇਸੀ ਪ੍ਰਕਾਰ, ਬ੍ਰਹਮ-ਗਿਆਨੀ ਅੰਦਰ ਵੀ ਹੱਦ ਦੀ ਸਹਿਨ-ਸ਼ਕਤੀ, ਧੀਰਜ ਅਤੇ ਪਰਉਪਕਾਰ ਦੀ ਭਾਵਨਾ ਹੁੰਦੀ ਹੈ, ਜਿਸ ਕਾਰਨ ਉਹ ਆਪਣੇ ਵੈਰੀ ਲਈ ਵੀ ਦਿਲੋਂ ਭਲਾਈ ਲੋੜਦਾ ਹੈ।

5. ਜਿਵੇਂ 'ਅੱਗ' ਅੰਦਰ ਸਭ ਲਈ ਸਮਾਨ-ਭਾਵਨਾ ਹੁੰਦੀ ਹੈ, ਇਸੀ ਪ੍ਰਕਾਰ ਬ੍ਰਹਮ-ਗਿਆਨੀ ਵੀ ਰਾਜਾ-ਕੰਗਾਲ, ਨੀਵੇਂ-ਉੱਚੇ ਅਤੇ ਆਪਣੇ-ਪਰਾਏ ਲਈ ਸਮਾਨ ਭਾਵਨਾ ਰੱਖਦਾ ਹੈ ਆਦਿ..........ਆਦਿ।" ਗੁਰਬਾਣੀ ਇਹਨਾਂ ਗੱਲਾਂ ਦੀ ਇਸ ਪ੍ਰਕਾਰ ਪ੍ਰੋੜ੍ਹਤਾ ਕਰਦੀ ਹੈ—

**"ਬ੍ਰਹਮ ਗਿਆਨੀ ਸਦਾ ਨਿਰਲੇਪ॥**
**ਜੈਸੇ ਜਲ ਮਹਿ ਕਮਲ ਅਲੇਪ॥"**

*(ਪੰਨਾ ੨੭੨)*

**ਚੰਦਨ ਅਗਰ ਕਪੂਰ ਲੇਪਨ, ਤਿਸੁ ਸੰਗੇ ਨਹੀ ਪ੍ਰੀਤਿ॥**
**ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਤਿਲੁ**
**ਮਨਿ ਨ ਮਨੀ ਬਿਪਰੀਤਿ॥**

*(ਮਾਰੂ, ਮ: ੫, ਪੰਨਾ ੧੦੧੮)*

**ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ, ਅੰਧਕਾਰ ਬਿਨਾਸ॥**
**ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ,**
**ਮਨਿ ਨ ਭਇਓ ਬਿਖਾਦੁ॥**

*(ਮਾਰੂ, ਮ: ੫, ਪੰਨਾ ੧੦੧੮)*

**"ਸੀਤ ਮੰਦ ਸੁਗੰਧ ਚਲਿਓ, ਸਰਬ ਥਾਨ ਸਮਾਨ**
**ਜਹਾ ਸਾ ਕਿਛੁ ਤਹਾ ਲਾਗਿਓ, ਤਿਲੁ ਨ ਸੰਕਾ ਮਾਨ॥**

*(ਮਾਰੂ, ਮ: ੫, ਪੰਨਾ ੧੦੧੮)*

◇◇◇

## ਸਿੱਖ ਫੁਲਵਾੜੀ ਇਨਾਮੀ ਪ੍ਰਤੀਯੋਗਤਾ
## ਮਾਰਚ 1998

1. ਰਹਰਾਸਿ ਦੀ ਬਾਣੀ ਕਿਥੋਂ ਅਰੰਭ ਹੁੰਦੀ ਹੈ ਤੇ ਕਿੱਥੇ ਸਮਾਪਤ ਹੁੰਦੀ ਹੈ ?

2. ਜਦੋਂ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ ਤਾਂ ਆਪ ਜੀ ਦੇ ਕਿਹੜੇ ਪੁੱਤਰ ਨੇ ਗੁਰੂ ਰਾਮਦਾਸ ਜੀ ਨੂੰ ਮੱਥਾ ਨਹੀਂ ਸੀ ਟੇਕਿਆ?

3. ਕੇ. ਐਸ. ਖੁਰਾਨਾ, ਕਰਮਜੀਤ ਸਿੰਘ ਖੁਰਾਨਾ, ਕਰਮਜੀਤ ਖੁਰਾਨਾ, ਕੇ. ਖੁਰਾਨਾ ਤੇ ਕਰਮਜੀਤ ਵਿਚੋਂ ਕਿਹੜਾ ਨਾਮ ਸਿੱਖੀ ਆਸ਼ੇ ਅਨੁਸਾਰ ਠੀਕ ਹੈ ?

4. ਸਿੱਖ ਕੌਮ ਦਾ ਸਭ ਤੋਂ ਪਹਿਲਾ ਤਖਤ ਕਦੋਂ, ਕਿੱਥੇ, ਕਿਹੜਾ ਤੇ ਕਿਸ ਗੁਰੂ ਸਾਹਿਬ ਨੇ ਸਥਾਪਤ ਕੀਤਾ ?

5. ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ ਕਿੱਥੇ ਅਤੇ ਕਦੋਂ ਹੋਇਆ ? ਉਸ ਗੁਰਦੁਆਰੇ ਦਾ ਨਾਮ ਲਿਖੋ।

6. ਜਾਪੁ ਸਾਹਿਬ ਦੀ ਬਾਣੀ ਕਿਸ ਗੁਰੂ ਸਾਹਿਬ ਦੀ ਉਚਾਰਣ ਕੀਤੀ ਹੋਈ ਹੈ ? ਇਹ ਬਾਣੀ ਕਿੱਥੇ ਤੇ ਕਦੋਂ ਉਚਾਰਣ ਕੀਤੀ ਗਈ ਸੀ ?

7. ਭਾਈ ਤਿਲਕਾ ਕਿਹੜੇ ਗੁਰੂ ਜੀ ਦਾ ਸਿੱਖ ਸੀ ? ਉਸ ਨੇ ਗੁਰਮਤਿ ਦੇ ਕਿਹੜੇ ਸਿਧਾਂਤ ਤੋਂ 'ਜੋਗੀ' ਨੂੰ ਜਾਣੂੰ ਕਰਵਾਇਆ ਸੀ?

8. ਭਾਈ ਉਦੈ ਸਿੰਘ ਕਿਹੜੇ ਗੁਰੂ ਜੀ ਦਾ ਸਿੱਖ ਸੀ ? ਇਸ ਨੇ ਕਿਹੜੇ ਰਾਜੇ ਦਾ ਸਿਰ ਵੱਢ ਕੇ ਲਿਆਂਦਾ ਸੀ ?

9. ਮੱਸਾ ਰੰਘੜ ਦਾ ਸਿਰ ਵੱਢ ਕੇ ਲਿਆਉਣ ਵਾਲੇ ਸੂਰਬੀਰਾਂ ਦੇ ਨਾਮ ਲਿਖੋ। ਇਹਨਾਂ ਦੀ ਸ਼ਹੀਦੀ ਕਿੱਥੇ ਤੇ ਕਿਵੇਂ ਹੋਈ ?

10. ਗੁਰਬਾਣੀ ਵਿੱਚੋਂ ਕੋਈ ਇਕ ਪ੍ਰਮਾਣ ਲਿਖੋ, ਜਿਸ ਤੋਂ ਪਤਾ ਲੱਗਦਾ ਹੋਵੇ ਕਿ ਸਿੱਖ ਲਈ ਸ਼ਰਾਬ ਪੀਣੀ ਬਿਲਕੁਲ ਮਨ੍ਹਾਂ ਹੈ।

11. ਮੁਕਤਸਰ ਦਾ ਜੰਗ ਕਦੋਂ ਹੋਇਆ ? ਇਸ ਦੀ ਯਾਦ ਕਦੋਂ ਮਨਾਈ ਜਾਂਦੀ ਹੈ ?

12. 'ਮਰਨਾ ਸਚ ਹੈ ਤੇ ਜੀਊਣਾ ਝੂਠ ਹੈ'। ਇਹ ਕਿਸ ਨੇ ਕਿਸ ਨੂੰ ਲਿਖ ਕੇ ਦਿੱਤਾ ਸੀ ?

13. 'ਸਹਸ ਪਰ ਬਿਮਲ ਮਮ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥' ਇਹ ਤੁੱਕ ਕਿਹੜੀ ਬਾਣੀ ਵਿਚ ਦਰਜ ਹੈ ਅਤੇ ਕਿਹੜੇ ਗੁਰੂ ਜੀ ਦੀ ਉਚਾਰਨ ਕੀਤੀ ਹੋਈ ਹੈ? ਇਸ ਤੁੱਕ ਨੂੰ ਅਰਧ ਬਿਸਰਾਮ ਲਾ ਕੇ ਲਿਖੋ।

14. 'ਹੋਰੁ ਆਖਿ ਸਕੈ ਨ ਕੋਇ॥' ਤੁੱਕ ਵਿਚ ਹੋਰੁ ਸ਼ਬਦ ਦੀ ਵਰਤੋਂ ਕਿਸ ਅਰਥ ਵਿਚ ਕੀਤੀ ਗਈ ਹੈ ?

15. 'ਤਹਾਂ ਤਹਾਂ ਰਛਿਆ ਰਿਆਇਤ' ਵਿਚ ਰਛਿਆ ਰਿਆਇਤ ਦਾ ਕੀ ਅਰਥ ਹੈ ? ❑❑❑

*ਨਿਯਮ —*

1. ਇਹ ਪ੍ਰਤੀਯੋਗਤਾ ਸਭ ਪਾਠਕਾਂ ਲਈ ਖੁੱਲ੍ਹੀ ਹੈ।
2. ਸਭ ਤੋਂ ਵੱਧ ਪ੍ਰਸ਼ਨਾਂ ਦੇ ਠੀਕ ਉੱਤਰ ਦੇਣ ਵਾਲੇ ਪਾਠਕਾਂ ਨੂੰ ਦਰਜੇਵਾਰ 100 ਰੁਪਏ, 80 ਰੁਪਏ ਅਤੇ 60 ਰੁਪਏ ਦੀਆਂ ਪੁਸਤਕਾਂ ਇਨਾਮ ਵਜੋਂ ਦਿੱਤੀਆਂ ਜਾਣਗੀਆਂ। **ਹਰ ਦਰਜੇ ਵਿੱਚ ਬਰਾਬਰ ਅੰਕ ਪ੍ਰਾਪਤ ਕਰਨ ਵਾਲੇ ਜੇਤੂਆਂ ਵਿੱਚ ਇਨਾਮ ਬਰਾਬਰ ਵੰਡ ਦਿੱਤੇ ਜਾਣਗੇ।**
3. ਪ੍ਰਤੀਯੋਗਤਾ ਵਿੱਚ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਕੁਲ 15 ਪ੍ਰਸ਼ਨ ਪੁੱਛੇ ਜਾਣਗੇ, ਜਿਨ੍ਹਾਂ ਦਾ ਉੱਤਰ ਸਾਫ਼ ਕਾਗਜ਼ ਉੱਤੇ ਸਵਾਲਾਂ ਦੀ ਤਰਤੀਬ ਅਨੁਸਾਰ ਸ: **ਹਰਭਜਨ ਸਿੰਘ, ਸੰਤ ਨਗਰ, ਦੇਵੀ ਤਲਾਬ, ਕਪੂਰਥਲਾ-144 601,** ਵਿਖੇ ਭੇਜਣਾ ਹੋਵੇਗਾ।
4. ਜਵਾਬ ਪੁੱਜਣ ਦੀ ਅੰਤਮ ਮਿਤੀ ਪ੍ਰਤੀਯੋਗਤਾ ਵਾਲੇ ਮਹੀਨੇ ਦੀ 25 ਤਰੀਕ ਹੋਵੇਗੀ। ਲੇਟ ਉੱਤਰ ਪ੍ਰਵਾਨ ਨਹੀਂ ਕੀਤੇ ਜਾਣਗੇ। ਲਿਫ਼ਾਫ਼ੇ ਉੱਤੇ ਡਾਕ ਟਿਕਟਾਂ (2 ਰੁਪਏ ਜਾਂ ਵੱਧ) ਪੂਰੀਆਂ ਹੋਣੀਆਂ ਚਾਹੀਦੀਆਂ ਹਨ।
5. ਇਨਾਮੀ ਪ੍ਰਤੀਯੋਗਤਾ ਦੇ ਪ੍ਰਬੰਧਕਾਂ ਦਾ ਫੈਸਲਾ ਹਰ ਹਾਲਤ ਵਿੱਚ ਅੰਤਮ ਹੋਵੇਗਾ ਅਤੇ ਫੈਸਲੇ ਦਾ ਐਲਾਨ ਇੱਕ ਅੰਕ ਛੱਡ ਕੇ ਅਗਲੇ ਅੰਕ ਵਿੱਚ ਠੀਕ ਜਵਾਬਾਂ ਸਮੇਤ ਕਰ ਦਿੱਤਾ ਜਾਵੇਗਾ।

**ਨੋਟ :** ਲਿਫ਼ਾਫ਼ੇ ਦੇ ਬਾਹਰ **ਇਨਾਮੀ ਪ੍ਰਤੀਯੋਗਤਾ** ਲਿਖਣਾ ਜ਼ਰੂਰੀ ਹੈ। ❑❑❑

# ਸਰਕਲਾਂ ਦੀਆਂ ਸਰਗਰਮੀਆਂ

੭ ਦਸੰਬਰ, ੧੯੯੭ ਦਿਨ ਐਤਵਾਰ ਨੂੰ ਗੁਰਦੁਆਰਾ ਸੰਗਤ ਗੜ੍ਹੀ, ਨੌਨਿਆਲ (ਨੌਸ਼ਹਿਰਾ) ਵਿਖੇ ਸੰਗਤਾਂ ਦੇ ਸਹਿਯੋਗ ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਗੁਰਪੁਰਬ ਸ਼ਰਧਾਪੂਰਵਕ ਮਨਾਇਆ ਗਿਆ। ਅਖੰਡ ਪਾਠ ਦੇ ਭੋਗ ਉਪਰੰਤ ਸ੍. ਕੁਲਬੀਰ ਸਿੰਘ ਜੀ ਦੇ ਕੀਰਤਨੀ ਜੱਥੇ ਨੇ ਕੀਰਤਨ ਦੀ ਸੇਵਾ ਨਿਭਾਈ। ਸ੍. ਮਨਮੋਹਨ ਸਿੰਘ ਜੀ (ਪੁਣਛ) ਨੇ ਗੁਰੂ ਜੀ ਦੀ ਸ਼ਹੀਦੀ ਬਾਰੇ ਵਖਿਆਨ ਦਿੱਤਾ ਅਤੇ ਨੌਜੁਆਨਾਂ ਨੂੰ ਨਸ਼ਿਆਂ ਦੇ ਮਾਰੂ ਅਸਰ ਬਾਰੇ ਸੁਚੇਤ ਕੀਤਾ। ਪ੍ਰੋ. ਰਘਬੀਰ ਸਿੰਘ ਜੀ ਨੇ ਧਰਮ ਪ੍ਰਚਾਰ ਦੀ ਲਹਿਰ ਨੂੰ ਪ੍ਰਚੰਡ ਕਰਨ ਬਾਰੇ ਵਿਚਾਰ ਪੇਸ਼ ਕੀਤੇ ਅਤੇ ਸ੍. ਮਦਨ ਸਿੰਘ ਜੀ ਨੇ ਸਟੇਜ ਸਕੱਤਰ ਦੀ ਸੇਵਾ ਨਿਭਾਈ।

### *ਸਰਕਲ ਰੋਹਿਨੀ (ਦਿੱਲੀ)*

ਸਰਕਲ ਦੇ ਵੀਰਾਂ ਨੇ ਹੋਰ ਅਦਾਰਿਆਂ ਦੇ ਸਹਿਯੋਗ ਨਾਲ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਹਾੜਾ ਬੜੀ ਧੂਮ ਧਾਮ ਨਾਲ ਮਨਾਇਆ। ਨਵੰਬਰ ਮਹੀਨੇ ਵਿਚ ਵੱਖਰੀ ਵੱਖਰੀ ਥਾਂ ਤੇ ਸਮਾਗਮ ਕਰਕੇ ਸੰਗਤਾਂ ਨੂੰ ਗੁਰੂ ਸਾਹਿਬ ਦੇ ਜੀਵਨ ਤੇ ਉਪਦੇਸ਼ਾਂ ਬਾਰੇ ਜਾਣੂੰ ਕਰਵਾਇਆ ਗਿਆ। ਪੰਜਾਬ ਅਤੇ ਸਿੰਧ ਬੈਂਕ ਨਰਾਇਣਾ ਦੇ ਸਹਿਯੋਗ ਨਾਲ ਕੀਤੇ ਸਮਾਗਮ ਵਿਚ ਸ੍. ਤੇਜਿੰਦਰ ਸਿੰਘ ਨੇ ਗੁਰਮਤਿ ਵੀਚਾਰ ਪੇਸ਼ ਕੀਤੇ। ਗੁਜਰਾਤ ਸਰਗੋਧਾ ਸੋਸਾਇਟੀ, ਸੈਕਟਰ-੧੩ ਵਿਚ ਵੀ ਕਥਾ ਤੇ ਵਿਖਿਆਨ ਕੀਤੇ ਗਏ। ਗੁਰਦੁਆਰਾ ਸਿੰਘ ਸਭਾ, ਸੈਕਟਰ ੭ ਤੇ ੮ ਵਿਚ ਵੀ ਮਿਸ਼ਨਰੀ ਵੀਰਾਂ ਨੇ ਉੱਦਮ ਕਰਕੇ ਪ੍ਰੋਗਰਾਮ ਨੂੰ ਸਫਲ ਬਣਾਇਆ। ਪੱਛਮ ਵਿਹਾਰ ਵਿਖੇ ਵੀ ਚੜ੍ਹਦੀ ਕਲਾ ਵਿਚ ਸਮਾਗਮ ਹੋਏ।

(1) ਮਿਤੀ ੧੩/੧੨ ਅਤੇ ੧੪/੧੨/੯੭ ਨੂੰ ਕਾਲਜ ਵਲੋਂ ਸਿੰਘ ਸਭਾ, ਸੈਕਟਰ ੭, ਰੋਹੀਨੀ ਦੇ ਸਹਿਯੋਗ ਨਾਲ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਸ੍. ਗੁਰਬੀਰ ਸਿੰਘ (ਚੰਡੀਗੜ੍ਹ), ਸ੍. ਕਿਰਪਾਲ ਸਿੰਘ (ਲੁਧਿਆਣਾ), ਡਾ. ਗੁਰਬਖਸ਼ ਸਿੰਘ (USA) ਅਤੇ ਗਿ. ਸੁਰਜੀਤ ਸਿੰਘ (ਦਿੱਲੀ), ਨੇ ਬੜੇ ਖੋਜ ਭਰਪੂਰ ਗੁਰਮਤਿ ਵੀਚਾਰਾਂ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਕੀਰਤਨ ਦੀ ਸੇਵਾ ਵੀ ਦਿੱਲੀ ਸਰਕਲ ਨੇ ਨਿਭਾਈ। ਇਸ ਤੋਂ ਛੁਟ ਧਾਰਮਿਕ ਪੁਸਤਕਾਂ ਦਾ ਸਟਾਲ ਵੀ ਲਾਇਆ ਗਿਆ।

(2) ੭-੧੨-੯੭ ਨੂੰ ਸੁਲਤਾਨ ਪੁਰੀ ਦਿੱਲੀ ਵਿਖੇ ਗੁਰਮਤਿ ਵੀਚਾਰਾਂ/ਵਿਆਖਿਆ ਕੀਤੀ ਗਈ। ਬੱਚਿਆਂ ਨੂੰ ਦਸਤਾਰਾਂ ਸਜਾਈਆਂ ਗਈਆਂ।

(3) ਮਿਤੀ ੨੬, ੨੭ ਅਤੇ ੨੮ ਦਸੰਬਰ ਨੂੰ ਸਿੱਖ ਸਭਿਆਚਾਰ ਪ੍ਰਦਰਸ਼ਨੀ ਗੈਲਰੀ, ਜੇਲ ਰੋਡ, ਫਤਹਿ ਨਗਰ ਵਿਖੇ ਲਗਾਈ ਗਈ ਅਤੇ ਬੱਚਿਆਂ ਦੇ Quiz (ਕੁਇਜ਼) ਪ੍ਰੋਗਰਾਮ ਵੀ ਕੀਤੇ ਗਏ ਅਤੇ ਸਟਾਲ ਲਾਏ ਗਏ।

ਇਸ ਪ੍ਰਕਾਰ ਦੇ ਪ੍ਰੋਗਰਾਮ ਅੱਗੋਂ ਵੀ ਉਲੀਕਣ ਦੇ ਯਤਨ ਜਾਰੀ ਹਨ।

ਜਨਕਪੁਰੀ ਨਵੀਂ ਦਿੱਲੀ ਵਿਖੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸੰਬੰਧੀ ਗੁਰਮਤਿ ਵਿਚਾਰਾਂ ਕੀਤੀਆਂ ਗਈਆ।

### *ਪੁਣਛ ਸਰਕਲ*

ਸ੍. ਰਣਜੀਤ ਸਿੰਘ ਪਿੰਡ ਦੇਗਵਾਰ ਜੀ ਨੇ ੧੦ ਮਰਲੇ ਜ਼ਮੀਨ ਕਾਲਜ ਸਰਕਲ Poonch ਨੂੰ ਭੇਂਟ ਕੀਤੀ ਸੀ, ਇਸ ਜ਼ਮੀਨ ਉੱਪਰ ਪਿੰਡ ਵਾਸੀਆਂ ਨੇ ਇਕ ਸੁੰਦਰ ਗੁਰਦੁਆਰਾ ਸਥਾਪਤ ਕੀਤਾ ਹੈ। ਇਸ ਗੁਰਦੁਆਰਾ ਸਾਹਿਬ ਵਿਚ ਬੱਚਿਆਂ ਦੀਆਂ ਕਲਾਸਾਂ ਚਲਦੀਆਂ ਹਨ। ਸਿੱਖ ਨੌਜੁਆਨਾਂ ਨੂੰ ਗੁਰਬਾਣੀ, ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਦੇ ਅਨਮੋਲ ਵਿਰਸੇ ਨਾਲ ਜੋੜਿਆ ਜਾਂਦਾ ਹੈ।

### *ਬਰੇਲੀ*

ਸੁਪਰੀਮ ਕੋਰਟ ਦੇ ਆਦੇਸ਼ ਤੋਂ ਬਾਦ ਕਿ ੩੧ ਦਸੰਬਰ, ੧੯੯੭ ਤੋਂ ਬਾਦ ਕੋਈ ਵੀ ਪੇਸ਼ੇਵਰ ਖੂਨਦਾਤਾ ਆਪਣਾ ਖੂਨ ਨਹੀਂ ਦੇ ਸਕੇਗਾ, ਬਰੇਲੀ ਵਿਖੇ ਬਲੱਡ ਬੈਂਕ ਵਿਚ ਖੂਨ ਦੀ ਭਾਰੀ ਕਮੀ ਹੋ ਗਈ ਸੀ ਅਤੇ ਬਲੱਡ ਬੈਂਕ ਵਿਚ ਸਿਰਫ ਪੰਜ ਦਿਨ ਦਾ ਖੂਨ ਬਾਕੀ ਰਹਿ ਗਿਆ ਹੈ। ਬਲੱਡ ਬੈਂਕ ਵਲੋਂ ਅਪੀਲ ਕੀਤੀ ਗਈ ਕਿ ਸਮਾਜ ਸੇਵਾ ਕਰਨ ਵਾਲੇ ਲੋਕ ਅੱਗੇ ਆਉਣ। ਇਸ ਅਪੀਲ ਨੂੰ ਮੁੱਖ ਰੱਖ ਕੇ ਸਿੱਖ ਮਿਸ਼ਨਰੀ ਕਾਲਜ ਦੇ ਬਰੇਲੀ ਸਰਕਲ ਵਲੋਂ ਇਕ ਮੀਟਿੰਗ ਬੁਲਾਈ ਗਈ ਜਿਸ ਵਿਚ ਸਰਕਲ ਇੰਚਾਰਜ ਸ੍. ਗੁਰਮੀਤ ਸਿੰਘ ਨੇ ਇਹ ਪਾਸ ਕੀਤਾ ਕਿ ੫ ਜਨਵਰੀ ੯੮ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਤੇ ਸਾਰੇ ਵੀਰ ਭੈਣ ਆਪਣਾ ਖੂਨ ਦਾਨ ਕਰਨਗੇ। ਪ੍ਰਕਾਸ਼ ਪੁਰਬ ਤੇ ਪੰਡਾਲ ਦੇ ਬਾਹਰ ਇਕ ਖੂਨਦਾਨ ਕੈਂਪ ਲਗਾਇਆ ਗਿਆ ਜਿਸ ਵਿਚ **੧੩੯ ਵੀਰਾਂ ਭੈਣਾਂ ਨੇ ਆਪਣਾ ਖੂਨਦਾਨ ਕੀਤਾ** (ਜਿਸ ਵਿਚ ੩੩ ਭੈਣਾਂ ਸਨ)। ਬਰੇਲੀ ਦੇ ਬਲੱਡ ਬੈਂਕ ਦੇ ਇਤਿਹਾਸ ਵਿਚ ਇਹ ਸਭ ਤੋਂ ਵੱਡਾ ਖੂਨਦਾਨ ਕੈਂਪ ਸੀ ਜਿਸ ਵਿਚ ੧੩੯ ਲੋਕਾਂ ਨੇ ਆਪਣਾ ਖੂਨ ਦਿੱਤਾ ਸੀ।

### *ਸਿੱਖ ਮਿਸ਼ਨਰੀ ਕਾਲਜ (ਰਜਿ:) ਦਾ ਫਗਵਾੜਾ ਵਿਖੇ ਨਵਾਂ ਦਫ਼ਤਰ*

ਸੰਗਤਾਂ ਦੀ ਸਹੂਲਤ ਲਈ ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਦਾ ਦਫ਼ਤਰ ਫਗਵਾੜੇ ਵਿਖੇ ਖੁਲ੍ਹਿਆ ਗਿਆ ਹੈ। ਆਪ ਇਸ ਦਫ਼ਤਰ ਵਿਖੇ ਸਿੱਖ ਫੁਲਵਾੜੀ, ਦੋ ਸਾਲਾ ਪੱਤਰ ਵਿਹਾਰ ਕੋਰਸ ਤੇ ਫਰੀ ਲਿਟਰੇਚਰ ਲਈ ਮਾਇਆ ਜਮ੍ਹਾਂ ਕਰਵਾ ਕੇ ਰਸੀਦ ਪ੍ਰਾਪਤ ਕਰ ਸਕਦੇ ਹੋ। ਦਫ਼ਤਰ ਦਾ ਪਤਾ ਹੇਠ ਲਿਖੇ ਅਨੁਸਾਰ ਹੈ–

Sikh Missionary College (Regd.)

Near Indane Home, Opp. State Bank of Patiala

Banga Road, PHAGWARA

ਨਡਾਲਾ—ਸਰਕਲ ਵਲੋਂ ਗੁਰਦੁਆਰਾ ਬਾਉਲੀ ਸਾਹਿਬ, ਨਡਾਲਾ (ਕਪੂਰਥਲਾ) ਵਿਖੇ ਗੁਰਮਤਿ ਸਮਾਗਮ ਕੀਤਾ ਗਿਆ। ਸਿੱਖ ਕੌਮ ਦੀ ਪਨੀਰੀ, 15 ਸਾਲ ਦੇ ਬੱਚਿਆਂ ਨੂੰ ਦਸਤਾਰ ਸਜਾਉਣ ਸੰਬੰਧੀ ਉਤਸ਼ਾਹਿਤ ਕੀਤਾ ਗਿਆ। ਬੱਚਿਆਂ ਦੇ ਦਸਤਾਰ ਮੁਕਾਬਲਿਆਂ ਵਿੱਚ ਪਹਿਲਾ ਇਨਾਮ ਗੁਰੂ ਹਰਿਗੋਬਿੰਦ ਸੀਨੀਅਰ ਸੈਕੰਡਰੀ ਸਕੂਲ ਨੇ ਜਿੱਤਿਆ। ਦੂਜਾ ਤੇ ਤੀਜਾ ਇਨਾਮ ਸੰਤ ਮਾਝਾ ਸਿੰਘ ਸਕੂਲ, ਮਕਸੂਦਪੁਰ ਨੇ ਜਿੱਤਿਆ। ਬਾਅਦ ਵਿੱਚ ਭਾਈ ਨਰਿੰਦਰ ਸਿੰਘ ਤੇ ਜਥੇਦਾਰ ਸੂਰਤ ਸਿੰਘ ਨੇ ਬੱਚਿਆਂ ਨੂੰ ਕ੍ਰਮਵਾਰ 100 ਰੁਪਏ, 50 ਰੁਪਏ, 25 ਰੁਪਏ ਇਨਾਮ ਵਜੋਂ ਦਿੱਤੇ। ਬੱਚਿਆਂ ਨੂੰ ਦਸਤਾਰਾਂ ਵੀ ਦਿੱਤੀਆਂ ਗਈਆਂ।

**ਇਸਮਾਈਲਾਬਾਦ (ਹਰਿਆਣਾ)**—ਸਰਕਲ ਵਲੋਂ ਪਿੰਡ ਨੇਸੀ (ਕੁਰੂਕਸ਼ੇਤਰ) ਵਿਖੇ ਪਿਛਲੇ ਚਾਰ ਮਹੀਨੇ ਤੋਂ ਗੁਰਮਤਿ ਕਲਾਸਾਂ ਚੱਲ ਰਹੀਆਂ ਹਨ। ਬੱਚਿਆਂ ਨੂੰ, ਪਿੰਡ ਦੇ ਗੁਬੀ ਸਿੰਘ, ਭਾਈ ਦੀਦਾਰ ਸਿੰਘ ਅਤੇ ਭਾਈ ਮੰਗਲ ਸਿੰਘ, ਗੁਰਮਤਿ ਜਾਣਕਾਰੀ ਦੇ ਰਹੇ ਹਨ ਅਤੇ ਬੱਚਿਆ ਨੂੰ ਲੈਕਚਰ ਕਰਨ, ਕਵਿਤਾ ਬਲਣ ਤੇ ਕਵੀਸ਼ਰੀ ਲਈ ਪੂਰੀ ਤਰ੍ਹਾਂ ਤਿਆਰ ਕੀਤਾ ਗਿਆ ਹੈ। ਧਰਮ ਪ੍ਰਚਾਰ ਦੇ ਨਾਲ ਹੀ, ਨੌਜਵਾਨਾਂ ਨੂੰ ਪਤਿਤਪੁਣੇ ਤੇ ਨਸ਼ਿਆਂ ਤੋਂ ਬਚਾਉਣ ਲਈ ਇਨ੍ਹਾਂ ਬੱਚਿਆ ਨੇ ਪੂਰਾ ਯੋਗਦਾਨ ਪਾਇਆ ਹੈ। ਪਿੰਡ ਨੇਸ਼ੀ ਦੇ ਚੌਦਾਂ ਨੌਜਵਾਨਾਂ ਨੇ ਸੰਗਤਾਂ ਦੀ ਹਾਜ਼ਰੀ ਵਿੱਚ ਗੁਰੂ-ਘਰ ਆ ਕੇ ਪ੍ਰਣ ਕੀਤਾ ਕਿ ਉਹ ਅੱਗੇ ਤੋਂ ਕੇਸ ਕਤਲ ਨਹੀਂ ਕਰਾਉਣਗੇ। ਬੀਬੀ ਕਰਤਾਰ ਕੌਰ, ਪ੍ਰਧਾਨ ਸ਼੍ਰੋਮਣੀ ਇਸਤਰੀ ਅਕਾਲੀ ਦਲ, ਹਰਿਆਣਾ ਵਲੋਂ ਇਨ੍ਹਾਂ ਵੀਰਾਂ ਨੂੰ ਸਿਰਪਾਉ ਦਿੱਤੇ ਗਏ। ਭਾਈ ਸੁਖਦੇਵ ਸਿੰਘ ਗੋਬਿੰਦਗੜ੍ਹ ਵਲੋਂ, ਭਾਈ ਮੰਗਲ ਸਿੰਘ ਤੇ ਭਾਈ ਦੀਦਾਰ ਸਿੰਘ ਦੀ ਧਰਮ ਪਰਚਾਰ ਸੰਬੰਧੀ ਤੀਬਰ ਲਗਨ ਤੇ ਉਤਸ਼ਾਹ ਦੀ ਸ਼ਲਾਘਾ ਕੀਤੀ ਗਈ ਅਤੇ ਉਨ੍ਹਾਂ ਨੂੰ ਸਿੱਖ ਮਿਸ਼ਨਰੀ ਕਾਲਜ ਵਲੋਂ 'ਸਨਮਾਨ ਪੱਤਰ' ਦੇ ਕੇ ਨਿਵਾਜਿਆ ਗਿਆ। ਭਾਈ ਅਮਰੀਕ ਸਿੰਘ ਸਰਕਲ ਇੰਚਾਰਜ ਦੇ ਸਹਿਯੋਗ ਨਾਲ ਮਿਸ਼ਨਰੀ ਵੀਰਾਂ ਨੇ ਪਿੰਡ ਗੰਗੇੜੀ, ਮਲਕਪੁਰ, ਕੈਥਲਾ, ਚਗਰਨੇੜੀ ਆਦਿ ਵਿੱਚ ਗੁਰਮਤਿ ਕਲਾਸਾਂ ਅਰੰਭ ਕਰਨ ਲਈ ਯਜਨਾ ਤਿਆਰ ਕੀਤੀ ਤੇ ਗੁਰਮਤਿ ਲਿਟਰੇਚਰ ਵੰਡਿਆ ਗਿਆ।

**ਕੱਥੂਨੰਗਲ**—ਸਿੱਖ ਧਰਮ ਦੇ ਪ੍ਰਚਾਰ ਦੀ ਲਹਿਰ ਨੂੰ ਹੋਰ ਤੇਜ਼ ਕਰਦਿਆਂ ਸਰਕਲ ਵਲੋਂ ਪਿੰਡ ਸ਼ਹਿਣੇਵਾਲੀ ਵਿਖੇ ਗੁਰਮਤਿ ਪ੍ਰਚਾਰ ਸਮਾਗਮ ਕੀਤਾ ਗਿਆ। ਮਿਸ਼ਨਰੀ ਵੀਰਾਂ ਨੇ ਵੱਖ-ਵੱਖ ਵਿਸ਼ਿਆਂ ਤੇ ਸਾਧ ਸੰਗਤ ਨੂੰ ਜਾਣਕਾਰੀ ਦਿੱਤੀ ਤੇ ਗੁਰਬਾਣੀ ਕੰਠ ਮੁਕਾਬਲੇ ਕਰਵਾਏ ਗਏ। ਪਹਿਲੇ, ਦੂਜੇ ਅਤੇ ਤੀਜੇ ਨੰਬਰ ਤੇ ਆਉਣ ਵਾਲੇ ਬੱਚਿਆਂ ਨੂੰ ਸ਼ੀਲਡਾਂ ਅਤੇ ਪੁਸਤਕਾਂ ਇਨਾਮ ਵਜੋਂ ਦਿੱਤੀਆਂ ਗਈਆਂ। ਧਾਰਮਿਕ ਡਰਾਮੇ ਵੀ ਪੇਸ਼ ਕੀਤੇ ਗਏ, ਜਿਨ੍ਹਾਂ ਨੂੰ ਸੰਗਤਾਂ ਨੇ ਬਹੁਤ ਪਸੰਦ ਕੀਤਾ।

ਇਕ ਹੋਰ ਗੁਰਮਤਿ ਵੀਚਾਰ ਸਮਾਗਮ ਪਿੰਡ ਢੱਡੇ (ਨੇੜੇ ਚਵਿੰਡਾ ਦੇਵੀ) ਵਿਖੇ 1.10.97 ਨੂੰ ਕੀਤਾ ਗਿਆ। ਸੰਗਤਾਂ ਨੂੰ, ਅਖੌਤੀ ਸਾਧ ਸੰਤ ਜੋ ਲੋਕਾਂ ਨੂੰ ਵਹਿਮਾਂ ਭਰਮਾਂ ਵਿੱਚ ਪਾਉਂਦੇ ਹਨ, ਤੋਂ ਬਚਣ ਲਈ 'ਮੈਜਿਕ ਟਰਿੱਕ' ਵੀ ਦਿਖਾਏ ਗਏ ਅਤੇ ਸਿਰਫ਼ ਸ਼ਬਦ ਗੁਰੂ ਦੇ ਲੜ ਲੱਗਣ ਲਈ ਪ੍ਰੇਰਿਤ ਕੀਤਾ ਗਿਆ।

**ਸਾਦੂਲ ਸ਼ਹਿਰ**—ਸਿੱਖ ਧਰਮ ਦੇ ਬਾਨੀ ਸਤਿਗੁਰੂ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਹਾੜੇ ਸੰਬੰਧੀ ਗੁਰਮਤਿ ਸਮਾਗਮ ਕੀਤਾ ਗਿਆ। ਪੰਜਾਂ ਪਿਆਰਿਆਂ ਦੀ ਅਗਵਾਈ ਵਿੱਚ ਨਗਰ ਕੀਰਤਨ ਕੀਤਾ ਗਿਆ ਜਿਸ ਵਿੱਚ ਇਲਾਕੇ ਦੀਆ ਸੰਗਤਾਂ ਨੇ ਹਿੱਸਾ ਲਿਆ। ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਆਏ ਪੰਜ ਪਿਆਰਿਆ ਨੇ 54 ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾਇਆ। ਦੀਵਾਨ ਵਿੱਚ ਗੁਰੂ ਸਾਹਿਬ ਦੇ ਜੀਵਨ ਤੇ ਕੇਸਾਂ ਦੀ ਮਹੱਤਤਾ ਬਾਰੇ ਵਿਖਿਆਨ ਕੀਤੇ ਗਏ। ਸੰਗਤਾਂ ਵਿੱਚ ਭਾਰੀ ਉਤਸ਼ਾਹ ਤੇ ਜੋਸ਼ ਸੀ।

**ਬਾਰਾਮੂਲਾ**—ਸਰਕਲ ਵਲੋਂ ਸਾਲਾਨਾ ਪ੍ਰੀਖਿਆ ਲਈ ਗਈ ਜਿਸ ਵਿੱਚ ਸਰਕਲ ਦੇ 100 ਬੱਚਿਆ ਨੇ ਹਿੱਸਾ ਲਿਆ।

27, 28 ਦਸੰਬਰ 1997 ਨੂੰ ਬਾਰਾਮੂਲਾ ਸਰਕਲ ਵਲੋਂ ਵੱਡੇ ਤੇ ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪੁਰਬ ਗੁ: ਛੇਵੀਂ ਪਾਤਸ਼ਾਹੀ ਬਾਰਾਮੂਲਾ ਵਿਖੇ ਮਨਾਇਆ ਗਿਆ। ਇਹ ਸਾਰਾ ਪ੍ਰੋਗਰਾਮ ਬੱਚਿਆਂ ਦਾ ਸੀ, ਜਿਸ ਵਿੱਚ ਬੱਚਿਆਂ ਦੀ ਸ਼ਹੀਦੀ ਬੱਚਿਆ ਦੀ ਜ਼ੁਬਾਨੀ ਸੰਗਤ ਨੂੰ ਦੱਸੀ ਗਈ।

5.1.98 ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਸਕੂਲ ਵਲੋਂ ਗੁ: ਛੇਵੀਂ ਪਾਤਸ਼ਾਹੀ ਵਿੱਚ ਇਕ ਸਟਾਲ ਲਗਾਇਆ ਗਿਆ, ਜਿਸ ਵਿਚ ਸੰਗਤਾਂ ਨੂੰ ਫ੍ਰੀ ਲਿਟਰੇਚਰ ਵੰਡਿਆ ਗਿਆ।

**ਪਿੰਜੌਰ (ਹਰਿਆਣਾ)**—ਸਰਕਲ ਵਲੋਂ ਹਰ ਐਤਵਾਰ ਨੂੰ ਐਚ.ਐਮ.ਟੀ. ਪਿੰਜੌਰ ਵਿਖੇ ਸ਼ਾਮ 5 ਵਜੇ ਤੋਂ 6 ਵਜੇ ਤੱਕ ਗੁਰਮਤਿ ਕਲਾਸ ਲਗਾਈ ਜਾਂਦੀ ਹੈ, ਜਿਸ ਵਿੱਚ ਹੋਰ ਵਿਸ਼ਿਆਂ ਦੇ ਨਾਲ-ਨਾਲ ਗੁਰਬਾਣੀ ਦੇ ਸ਼ੁੱਧ ਉਚਾਰਣ ਤੇ ਕਾਫੀ ਜ਼ੋਰ ਦਿੱਤਾ ਜਾ ਰਿਹਾ ਹੈ। ਇਲਾਕੇ ਦੀਆਂ ਸੰਗਤਾਂ ਸਿੱਖ ਧਰਮ ਦੀ ਜਾਣਕਾਰੀ ਲਈ ਚਲਾਏ ਜਾ ਰਹੇ ਪ੍ਰਾਜੈਕਟਾਂ ਤੋਂ ਲਾਭ ਉਠਾਉਣ ਲਈ ਸਰਕਲ ਨਾਲ ਸੰਪਰਕ ਕਰਨ।

ਸਰਕਲ ਦਾ ਪਤਾ—

ਸ: ਅਮਰਜੀਤ ਸਿੰਘ, B-154, ਨੀਊ ਰਤਪੁਰ ਕਲੋਨੀ, ਪਿੰਜੌਰ-134 102

**ਹਰਦੋਰਵਾਲ (ਫਤਹਿਗੜ੍ਹ ਚੂੜੀਆਂ)**—ਸਰਕਲ ਵਲੋਂ ਇਲਾਕੇ ਦੀਆਂ ਸੰਗਤਾਂ ਦੀ ਜਾਣਕਾਰੀ ਲਈ **'ਸਿੱਖ ਫੁਲਵਾੜੀ'** ਲਈ ਚੰਦਾ ਜਮ੍ਹਾਂ ਕਰਵਾਉਣ ਬਾਰੇ, ਦਸਵੰਧ ਦੀ ਮਾਇਆ ਜਮ੍ਹਾਂ ਕਰਾਉਣ ਬਾਰੇ, **'ਦੋ-ਸਾਲਾ ਸਿੱਖ ਮਿਸ਼ਨਰੀ**

ਪੱਤਰ ਵਿਹਾਰ ਕੋਰਸ' ਲਈ ਹੇਠ ਲਿਖੀਆਂ ਥਾਵਾਂ ਮੁਕੱਰਰ ਕੀਤੀਆਂ ਗਈਆਂ ਹਨ, ਤਾਂ ਜੋ ਸਰਕਲ ਦੇ ਨਾਂ ਤੇ ਸਿੱਖ ਫੁਲਵਾੜੀ ਮਾਸਿਕ ਪੱਤਰ ਗਲਤ ਵਿਅਕਤੀਆਂ ਕੋਲ ਨਾ ਜਾ ਸਕਣ –

1. ਸ: ਸੁਰਿੰਦਰਪਾਲ ਸਿੰਘ, ਸਿੰਘ ਕਰਿਆਨਾ ਸਟੋਰ, ਨੇੜੇ ਨਵਾਂ ਬੱਸ ਸਟੈਂਡ, ਫਤਹਿਗੜ੍ਹ ਚੂੜੀਆਂ।

2. ਡਾ: ਕੁਲਵਿੰਦਰ ਸਿੰਘ, ਪੁਰਾਣਾ ਬਜ਼ਾਰ, ਨੇੜੇ ਆਟਾ ਚੱਕੀ ਰਾਮ ਸਿੰਘ, ਫਤਹਿਗੜ੍ਹ ਚੂੜੀਆਂ।

3. ਸ: ਬਲਵਿੰਦਰ ਸਿੰਘ, ਗੁਰੂ ਨਾਨਕ ਬਰਤਨ ਭੰਡਾਰ, ਮੇਨ ਬਜ਼ਾਰ, ਫਤਹਿਗੜ੍ਹ ਚੂੜੀਆਂ।

4. ਭਾਈ ਦਲਜੀਤ ਸਿੰਘ ਗੰਥੀ, V.P.O. ਸੰਗਤਪੁਰਾ Via ਚੇਤਨਪੁਰਾ, ਅੰਮ੍ਰਿਤਸਰ - 143606.

5. ਭਾਈ ਕੁਲਦੀਪ ਸਿੰਘ ਫੌਜੀ, ਪਿੰਡ ਅਵਾਣ, ਨੇੜੇ ਫਤਹਿਗੜ੍ਹ ਚੂੜੀਆਂ।

6. ਡਾ: ਕਸ਼ਮੀਰ ਸਿੰਘ, ਪਿੰਡ ਬੱਦੋਵਾਲ ਖੁਰਦ, ਫਤਹਿਗੜ੍ਹ ਚੂੜੀਆਂ।

7. ਸ: ਮੁਖਤਿਆਰ ਸਿੰਘ, ਡਾ: ਅਵਤਾਰ ਸਿੰਘ (ਡਾਕਘਰ ਵਾਲੇ), ਪਿੰਡ ਸਮਰਾਏ, ਫਤਹਿਗੜ੍ਹ ਚੂੜੀਆਂ।

8. ਸ: ਸੁਖਵੰਤ ਸਿੰਘ, ਹਰਦੋਰਵਾਲ ਕਲਾਂ, ਫਤਹਿਗੜ੍ਹ ਚੂੜੀਆਂ।

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ ਫੋਨ 56210, 56605–pp ਜਾਂ ਸ: ਜਤਿੰਦਰਪਾਲ ਸਿੰਘ, ਹਰਦੋਰਵਾਲ, ਫਤਹਿਗੜ੍ਹ ਚੂੜੀਆਂ।

---

## ਜੀਅ ਕੀ ਅਰਦਾਸ

ਕਾਮ ਕ੍ਰੋਧ ਲੋਭ ਝੂਠ ਨਿੰਦਾ,
ਇਨ ਤੇ ਆਪਿ ਛਡਾਵਹੁ॥
ਇਹ ਭੀਤਰ ਤੇ ਇਨ ਕਉ ਡਾਰਹੁ,
ਆਪਨ ਨਿਕਟਿ ਬੁਲਾਵਹੁ॥ ੧॥

*(ਸੋਰਠਿ, ਮ: ੫, ਪੰਨਾ ੬੧੭)*

(ਹੇ ਵਾਹਿਗੁਰੂ! ਕਾਮ, ਕ੍ਰੋਧ, ਲੋਭ, ਝੂਠ, ਨਿੰਦਾ ਆਦਿਕ ਇਨ੍ਹਾਂ ਸਾਰੇ ਵਿਕਾਰਾਂ ਤੋਂ ਤੂੰ ਮੈਨੂੰ ਆਪ ਛੁਡਾ ਲੈ। ਮੇਰੇ ਮਨ ਵਿਚੋਂ ਇਨ੍ਹਾਂ ਵਿਕਾਰਾਂ ਨੂੰ ਕੱਢ ਦੇ, ਮੈਨੂੰ ਆਪਣੇ ਚਰਨਾਂ ਵਿੱਚ ਜੋੜੀ ਰੱਖ।)

### ਕਪੂਰਥਲਾ ਵਿਖੇ ਕਾਲਜ ਦਾ ਦਫਤਰ

ਸਿੱਖ ਮਿਸ਼ਨਰੀ ਕਾਲਜ, ਸਰਕਲ-ਦਫਤਰ ਸਟੇਟ ਗੁਰਦੁਆਰਾ ਸਾਹਿਬ, ਕਪੂਰਥਲਾ ਵਿਖੇ ਤਬਦੀਲ ਹੋ ਗਿਆ ਹੈ। ਦਫਤਰ ਖੁੱਲਣ ਦਾ ਸਮਾਂ ਰੋਜ਼ਾਨਾ ਸ਼ਾਮ ੬ ਤੋਂ ੮ ਵਜੇ ਹੈ। ਦਫਤਰ ਤੋਂ ਸਿੱਖ ਮਿਸ਼ਨਰੀ ਕਾਲਜ ਨਾਲ ਸੰਬੰਧਤ ਲਿਟਰੇਚਰ, ਗੁਰਬਾਣੀ ਗੁਟਕੇ, ਮੈਗਜ਼ੀਨ, ਦੋ ਸਾਲਾ ਕੋਰਸ ਪ੍ਰਾਪਤ ਕਰ ਸਕਦੇ ਹੋ। ਗੁਰਮਤਿ ਲਿਟਰੇਚਰ ਅਤੇ ਆਡੀਓ ਕੈਸਿਟ ਲਾਇਬਰੇਰੀ ਦੀ ਮੈਂਬਰਸ਼ਿਪ ਲੈ ਕੇ ਪੁਸਤਕਾਂ/ਕੈਸਿਟਾਂ ਪ੍ਰਾਪਤ ਕਰ ਸਕਦੇ ਹੋ।

### ਬਾਰਾਮੂਲਾ ਸਰਕਲ

ਸਰਕਲ ਵਲੋਂ ਮਿਤੀ 2.10.97 ਨੂੰ ਇਕ ਭਾਰੀ ਅੰਮ੍ਰਿਤ ਸੰਚਾਰ ਹੋਇਆ ਜਿਸ ਵਿਚ 105 ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ ਗਿਆ।

ਸਰਕਲ ਬਾਰਾਮੂਲਾ ਨੇ 9.11.97 ਨੂੰ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਖੁਸ਼ੀ ਵਿਚ ਗੁ: ਸ੍ਰੀ ਛੇਵੀਂ ਪਾਤਸ਼ਾਹੀ ਬਾਰਾਮੂਲਾ ਵਿਖੇ ਭਾਰੀ ਠੰਡ ਤੇ ਕਹਿਰ ਦੀ ਬਾਰਸ਼ ਦੇ ਬਾਵਜੂਦ ਭਾਰੀ ਅੰਮ੍ਰਿਤ ਸੰਚਾਰ ਕੀਤਾ ਜਿਸ ਵਿਚ ੧੬ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਤੇ ਗੁਰੂ ਵਾਲੇ ਬਣੇ।

14.11.97 ਨੂੰ ਗੁਰਦੁਆਰਾ ਛੇਵੀਂ ਪਾਤਸ਼ਾਹੀ ਵਿਖੇ ਸਟਾਲ ਲਗਾਇਆ ਗਿਆ ਜਿਸ ਵਿਚ ਫ੍ਰੀ ਲਿਟਰੇਚਰ ਵੀ ਵੰਡਿਆ ਗਿਆ ਤੇ ਮੈਗਜ਼ੀਨ ਵੀ ਬੁੱਕ ਕੀਤੇ ਗਏ।

ਇਸ ਮੌਕੇ ਤੇ ਸਿੱਖ ਮਿਸ਼ਨਰੀ ਕਾਲਜ, ਬਾਰਾਮੂਲਾ ਨੂੰ ਇਕ ਘੰਟੇ ਲਈ ਸਟੇਜ ਤੇ ਸਮਾਂ ਦਿੱਤਾ ਗਿਆ, ਜਿਸ ਵਿਚ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਬਾਣੀ ਦਾ ਨਿਰੋਲ ਰਸ ਭਰਿਆ ਕੀਰਤਨ ਵੀਰ ਪਰਮਜੀਤ ਸਿੰਘ ਨੇ ਕੀਤਾ, ਗੁਰੂ ਨਾਨਕ ਦੇਵ ਜੀ ਦੇ ਜੀਵਨ ਤੇ ਗੁਰਮਤਿ ਲੈਕਚਰ, ਸ. ਨਰਿੰਦਰ ਸਿੰਘ ਨੇ ਅਤੇ ਸ਼ਬਦ ਦੀ ਵਿਆਖਿਆ ਸ. ਸੁਜਾਨ ਸਿੰਘ ਨੇ ਕੀਤੀ। ਸ਼ਾਮ ਦੇ ਵਿਸ਼ਾਲ ਦੀਵਾਨ ਵਿਚ ਗੁਰਦੁਆਰਾ ਸੰਘੜੀ ਕਲੋਨੀ ਵਿਖੇ ਸ. ਕਰਮਜੀਤ ਸਿੰਘ ਨੇ ਬਾਬਰਵਾਣੀ ਦੇ ਸ਼ਬਦ **ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ॥** ਸ਼ਬਦ ਦੀ ਵਿਚਾਰ ਰੱਖੀ ਜਿਸਦੀ ਸੰਗਤਾਂ ਨੇ ਬਹੁਤ ਸਲਾਘਾ ਕੀਤੀ।

### ਸਰਕਲ ਕਾਹਨੂੰਵਾਨ

ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਦਿਹਾੜਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ, 'ਸ਼ਬਦ ਗੁਰੂ ਸਮਾਗਮ' ਦੇ ਤੌਰ ਤੇ 13-14 ਸਤੰਬਰ 97 ਨੂੰ ਮਨਾਇਆ ਗਿਆ, ਜਿਸ ਵਿਚ ਭਾਈ ਮਲਕੀਤ ਸਿੰਘ ਤੇ ਭਾਈ ਜਗਤਾਰ ਸਿੰਘ ਨੇ ਰਸ ਭਿੰਨਾ ਕੀਰਤਨ ਕੀਤਾ। ਬਟਾਲਾ ਤੇ ਹਰਚੋਵਾਲ ਸਰਕਲ ਦੇ ਵੀਰਾਂ ਨੇ ਸ਼ਬਦ ਵੀਚਾਰ ਦੁਆਰਾ ਸੰਗਤਾਂ ਨੂੰ ਅਖੌਤੀ ਦੇਹਧਾਰੀ ਗੁਰੂ ਡੰਮ੍ਹ ਦੇ ਪਸਾਰੇ ਵਿਰੁੱਧ ਸੁਚੇਤ ਕੀਤਾ। ਗੁਰਮਤਿ ਮਾਰਗ ਤੇ ਚੱਲ ਕੇ ਜੀਵਨ ਬਤੀਤ ਕਰਨ ਲਈ ਸੰਗਤਾਂ ਨੂੰ ਪ੍ਰੇਰਿਆ ਗਿਆ ਅਤੇ ਤਿਆਰ-ਬਰ-ਤਿਆਰ ਅੰਮ੍ਰਿਤਧਾਰੀ ਸਿੱਖ ਬਣਨ ਲਈ ਗੁਰੂ ਘਰ ਨਾਲ ਜੁੜਨ ਲਈ ਭਰਸਾ ਪੈਦਾ ਕੀਤਾ ਗਿਆ। ਕਾਲਜ ਵਲੋਂ ਛਪੀਆਂ ਗੁਰਮਤਿ ਪੁਸਤਕਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ।

# 'ਜਾਗਤ-ਜੋਤਿ' ਜਾਂ ਕਬਰਾਂ ਦੇ ਪੁਜਾਰੀ

— *ਸ. ਸੇਵਾ ਸਿੰਘ, ਹੰਸਲੋ (ਲੰਡਨ)*

ਪਿਛਲੇ ਕਾਫੀ ਲੰਮੇ ਅਰਸੇ ਤੋਂ ਕੌਮ ਸਿੱਖ ਧਰਮ ਦੇ ਪ੍ਰਚਾਰ ਪੱਖ ਅਵੇਸਲੀ ਹੋਈ ਪਈ ਹੈ ਅਤੇ ਇਸ ਅਣਗਹਿਲੀ ਸਦਕਾ ਸੰਤ ਸੰਪਰਦਾਵਾਂ, ਯੋਗੀਆਂ ਅਤੇ ਸਿੱਖ ਵਿਰੋਧੀ ਸੰਸਥਾਵਾਂ ਦਾ ਪ੍ਰਭਾਵ ਵੱਧ ਰਿਹਾ ਹੈ। ਸਿੱਖੀ ਦੀ ਰੂਪ ਰੇਖਾ ਅਤੇ ਪਰਿਭਾਸ਼ਾ ਹੀ ਬਦਲੀ ਜਾ ਰਹੀ ਹੈ। ਸਿੱਖੀ ਸਿਧਾਂਤਾਂ ਨੂੰ ਬੜਾ ਜਟਿਲ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ। ਸਿੱਖੀ ਨੂੰ ਮਿਲਗੋਭਾ ਬਣਾਇਆ ਜਾ ਰਿਹਾ ਹੈ। ਸਿੱਟੇ ਵਜੋਂ ਨੌਜਵਾਨ ਪੀੜ੍ਹੀ ਕੁਰਾਹੇ ਪੈ ਰਹੀ ਹੈ ਅਤੇ ਧਰਮ ਨੂੰ ਤਿਲਾਂਜਲੀ ਦੇ ਰਹੀ ਹੈ। ਸਿੱਖੀ ਸਰੂਪ ਵਿਚ ਵਿਚਰਦਿਆਂ ਉਨ੍ਹਾਂ ਨੂੰ ਸ਼ਰਮ ਮਹਿਸੂਸ ਹੋ ਰਹੀ ਹੈ। ਉਨ੍ਹਾਂ ਨੂੰ ਦਸਤਾਰ ਨਾਲੋਂ ਟੋਪੀ ਪਹਿਨਣੀ ਚੰਗੀ ਲੱਗਦੀ ਹੈ। ਗੁਰਦੁਆਰਿਆਂ ਦੇ ਪ੍ਰਬੰਧਕ ਇਸ ਬਾਰੇ ਕੁਝ ਨਹੀਂ ਕਰ ਰਹੇ। ਹੁਣ ਤੇ ਪੰਜਾਬ ਅਤੇ ਬਾਹਰਲੇ ਦੇਸ਼ਾਂ ਵਿਚ ਕੁਝ ਸਿੱਖ ਨੌਜੁਆਨ ਟੋਪੀਆਂ ਪਹਿਨ ਕੇ ਗੁਰਦੁਆਰੇ ਆਉਂਦੇ ਵੇਖੇ ਹਨ। ਦਾਸ ਨੇ ਇਕ ਸਿੱਖ ਨੌਜਵਾਨ ਨੂੰ ਹੰਸਲੋ ਦੇ ਗੁਰਦੁਆਰੇ ਵਿਚ ਟੋਪੀ ਨਾ ਪਹਿਨ ਕੇ ਆਉਣ ਲਈ ਕਿਹਾ ਤਾਂ ਉਸਦਾ ਜਵਾਬ ਸੀ : ਅੰਕਲ ਇਹ ਟੋਪੀ ਮੈਂ ਬੰਗਲਾ ਸਾਹਿਬ ਦਿੱਲੀ ਤੋਂ ਬਾਹਰ ਜੋ ਸਟਾਲ ਹਨ, ਉਥੋਂ ਲਈ ਹੈ। ਉਹ ਟੋਪੀ ਪੱਗ-ਨੁਮਾ ਸੀ। ਬਹੁਤ ਹੈਰਾਨੀ ਹੋਈ ਕਿ ਅਜਿਹੇ ਇਤਿਹਾਸਿਕ ਗੁਰਦੁਆਰੇ ਦੇ ਬਾਹਰ ਸਾਡੀ ਅਣਖ ਖਤਮ ਕਰਨ ਵਾਲਾ ਸਮਾਨ ਵਿਕ ਰਿਹਾ ਹੈ ਅਤੇ ਪ੍ਰਬੰਧਕ ਘੋੜੇ ਵੇਚ ਕੇ ਸੁੱਤੇ ਪਏ ਹਨ। ਪ੍ਰਦੇਸ਼ਾਂ ਨਾਲੋਂ ਦੇਸ਼ ਵਿਚ ਅਤੇ ਵਿਸ਼ੇਸ਼ ਕਰਕੇ ਪੰਜਾਬ ਵਿਚ ਸਿੱਖੀ ਨੂੰ ਬਹੁਤ ਢਾਅ ਲੱਗ ਰਹੀ ਹੈ।

ਮੇਰਾ ਜਨਮ ਸੰਨ 1952 ਵਿਚ ਅੰਮ੍ਰਿਤਸਰ ਵਿਖੇ ਹੋਇਆ। 1973 ਵਿਚ ਡੀ.ਏ.ਵੀ. ਕਾਲਜ ਜਲੰਧਰ ਤੋਂ ਐਮ. ਏ. ਕੀਤੀ ਅਤੇ ਸਤੰਬਰ 1975 ਵਿਚ ਇੰਗਲੈਂਡ ਪਹੁੰਚ ਗਿਆ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਪੰਜਾਬ ਦੇ ਸ਼ਹਿਰਾਂ ਵਿਚ ਖਾਸ ਕਰਕੇ ਜਲੰਧਰ ਅਤੇ ਅੰਮ੍ਰਿਤਸਰ ਵਿਚ ਕਿਤੇ ਕਿਤੇ ਹੀ ਕਬਰਾਂ ਸਨ ਅਤੇ ਵਿਰਲੇ ਵਿਰਲੇ ਲੋਕ ਉਥੇ ਜਾਇਆ ਕਰਦੇ ਸਨ ਪਰ ਮਾਰਚ 1996 ਵਿਚ ਜਦੋਂ ਮੈਂ ਭਾਰਤ ਕੁਝ ਹਫਤਿਆਂ ਲਈ ਗਿਆ ਤਾਂ ਪੰਜਾਬ ਦੇ ਕਈ ਸ਼ਹਿਰਾਂ ਵਿਚ ਜਾਣ ਦਾ ਅਵਸਰ ਪ੍ਰਾਪਤ ਹੋਇਆ। ਵੇਖ ਕੇ ਬੜਾ ਦੁੱਖ ਹੋਇਆ ਕਿ ਥਾਂ-ਥਾਂ ਤੇ ਕਬਰਾਂ ਹਨ। ਹੈਰਾਨ ਹੋਇਆ ਕਿ ਐਨੀਆਂ ਕਬਰਾਂ ਕਿਥੋਂ ਆ ਗਈਆਂ ਹਨ? ਹਰ ਵੀਰਵਾਰ ਨੂੰ ਉਨ੍ਹਾਂ ਕਬਰਾਂ ਤੇ ਸਿੱਖ ਵੀਰਾਂ, ਬੀਬੀਆਂ, ਬਜ਼ੁਰਗਾਂ ਅਤੇ ਬੱਚਿਆਂ ਦੀਆਂ ਲਾਈਨਾਂ ਮੱਥਾ ਟੇਕਣ ਵਾਸਤੇ ਲੱਗਦੀਆਂ ਹਨ। ਕੁਝ ਕਬਰਾਂ ਗੁਰਦੁਆਰਿਆਂ ਦੇ ਨਜ਼ਦੀਕ ਵੇਖਣ ਨੂੰ ਆਈਆਂ ਹਨ। ਸਤਿਗੁਰੂ ਜਾਣੇ, ਉਨ੍ਹਾਂ ਗੁਰਦੁਆਰਿਆਂ ਦੇ ਪ੍ਰਬੰਧਕ ਅਤੇ ਪ੍ਰਚਾਰਕ ਕੈਸਾ ਧਰਮ ਪ੍ਰਚਾਰ ਕਰ ਰਹੇ ਹਨ? "ਜਾਗਤ ਜੋਤ ਜਪੈ ਨਿਸ ਬਾਸੁਰ" ਦਾ ਪ੍ਰਚਾਰ ਕਿਉਂ ਨਹੀਂ ਹੋ ਰਿਹਾ? ਜਲੰਧਰ ਤੋਂ ਅੰਮ੍ਰਿਤਸਰ ਪਰਿਵਾਰ ਨਾਲ ਬੱਸ ਵਿਚ ਜਾ ਰਹੇ ਸਾਂ ਮਨ ਬੜਾ ਪ੍ਰਸੰਨ ਹੋਇਆ ਕਿ ਬੱਸ ਡਰਾਈਵਰ ਅਤੇ ਕੰਡਕਟਰ ਦੋਵੇਂ ਸਿੱਖੀ ਸਰੂਪ ਵਿਚ ਸਨ; ਦਾਹੜੇ ਪ੍ਰਕਾਸ਼ ਕੀਤੇ ਸਨ, ਕੁਰਤੇ ਪਜਾਮੇ ਪਹਿਨੇ ਸਨ। ਵਿਦਿਆਰਥੀ ਜੀਵਨ ਵਿਚ ਅਜਿਹੇ ਸਰੂਪ ਵਿਚ ਡਰਾਈਵਰ ਅਤੇ ਕੰਡਕਟਰ ਨਹੀਂ ਦੇਖੇ ਸਨ। ਅਜੇ ਸੋਚ ਉਡਾਰੀਆਂ ਵਿਚ ਹੀ ਸੀ ਕਿ ਰਸਤੇ ਵਿਚ ਜੀ.ਟੀ. ਰੋਡ ਤੇ ਇਕ ਮੁਸਲਮਾਨ ਪੀਰ ਦੀ ਕਬਰ ਆ ਗਈ। ਉਨ੍ਹਾਂ ਦੋਵਾਂ ਵੀਰਾਂ ਨੇ ਬੱਸ ਸੜਕ ਦੇ ਇਕ ਪਾਸੇ ਉਸ ਕਬਰ ਦੇ ਸਾਹਮਣੇ ਖੜ੍ਹੀ ਕਰ ਲਈ ਅਤੇ ਮਜੌਰ (ਪੁਜਾਰੀ) ਨੂੰ ਆਵਾਜ਼ ਦੇ ਕੇ ਬੁਲਾਇਆ। ਪੰਜ ਰੁਪਏ ਦਾ ਨੋਟ ਜੇਬ ਵਿਚੋਂ ਕੱਢ ਕੇ ਦਿੰਦਿਆਂ ਕਿਹਾ "ਬਾਬਾ ਜੀ ਪੀਰ ਜੀ ਨੂੰ ਸਾਡੇ ਵਲੋਂ ਮੱਥਾ ਟੇਕਣਾ" ਅਤੇ ਬੱਸ ਵਿਚੋਂ ਹੀ ਉਨ੍ਹਾਂ ਦੋਵਾਂ ਨੇ ਸੀਸ ਨਿਵਾਏ ਅਤੇ ਕੁਝ ਸਵਾਰੀਆਂ ਨੇ ਵੀ ਇੰਝ ਹੀ ਕੀਤਾ। ਮਨ ਨੂੰ ਬੜੀ ਠੇਸ ਪਹੁੰਚੀ ਅਤੇ ਸਤਿਗੁਰੂ ਰਾਮਦਾਸ ਜੀ ਦੇ ਦਰਬਾਰ ਪਹੁੰਚ ਕੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਅਜਿਹੇ ਸਿੱਖਾਂ ਨੂੰ ਸੁਮੱਤ ਬਖਸ਼।

ਇਹ ਹਾਲ ਹੈ ਸਾਡੀ ਕੌਮ ਦਾ ਅਤੇ ਅਸੀ ਖਾਲਸਾ-ਪੰਥ ਦੇ ਜਨਮ ਦਿਨ, ਭਾਵ ਵਿਸਾਖੀ 1999, ਤੱਕ ਸਮੁੱਚੀ ਸਿੱਖ ਕੌਮ ਨੂੰ ਅੰਮ੍ਰਿਤਧਾਰੀ ਬਣਾਉਣ ਦਾ ਸੰਕਲਪ ਲਈ ਬੈਠੇ ਹਾਂ। ਇਹ ਤਾਂ ਕੁਝ ਵੰਨਗੀ ਮਾਤਰ ਉਦਾਹਰਣਾਂ ਹਨ। ਪੱਛਮੀ ਦੇਸ਼ਾਂ ਵਿਚ ਸਿੱਖੀ ਦੇ ਪ੍ਰਚਾਰ ਹਿਤ ਜੋ ਕੁਝ ਹੋ ਰਿਹਾ ਹੈ ਉਹ ਇਕ ਵੱਖਰੀ ਕਹਾਣੀ ਹੈ ਜੋ ਕਿ ਵੱਖਰੇ ਲੇਖ ਦੀ ਮੁਥਾਜ ਹੈ। ਫਿਰ ਕਦੀ ਲਿਖਾਂਗਾ।

ਸਿੱਖੀ ਦੇ ਪ੍ਰਚਾਰ ਲਈ ਜੋ ਉਦਮ ਆਪ ਜੀ ਅਤੇ ਆਪ ਜੀ ਦੇ ਸਾਥੀ "ਸਿੱਖ ਫੁਲਵਾੜੀ" ਦੁਆਰਾ ਅਤੇ ਸਿੱਖ ਮਿਸ਼ਨਰੀ ਕਾਲਜ ਥਾਂ-ਥਾਂ ਤੇ ਸਥਾਪਿਤ ਕਰਕੇ ਕਰ ਰਹੇ ਹੋ ਉਸਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ। ਗੁਰੂ ਕਲਗੀਧਰ ਪਾਤਸ਼ਾਹ ਦੇ ਕੁਝ ਹੋਰ ਲਾਡਲੇ ਵੀ ਹਨ ਜਿੰਨਾਂ ਦੇ ਦਿਲ ਵਿਚ ਸਿੱਖੀ ਲਈ ਦਰਦ ਹੈ ਅਤੇ ਉਹ ਆਪਣਾ ਤਨ, ਮਨ, ਧਨ ਵਾਰਨ ਲਈ ਤੱਤਪਰ ਹਨ। ਸ. ਗੁਰਬਖਸ਼ ਸਿੰਘ ਜੀ "ਕਾਲਾ ਅਫਗਾਨਾ" ਅੱਜ ਕੱਲ ਕੈਨੇਡਾ ਵਿਚ ਨਿਵਾਸ ਰੱਖਦੇ ਹਨ, ਆਪਣੀਆਂ ਲਿਖਤਾਂ ਦੁਆਰਾ ਬੜੀ ਮਿਹਨਤ ਅਤੇ ਲਗਨ ਨਾਲ ਸੇਵਾ ਕਰ ਰਹੇ ਹਨ। ਉਨ੍ਹਾਂ ਦੀ ਇਕ ਲਿਖਤ "ਬਿਪਰਨ ਕੀ ਰੀਤ ਤੋਂ ਸੱਚ ਦਾ ਮਾਰਗ" ਪੜ੍ਹਨ ਦਾ ਸੁਭਾਗ ਅਵਸਰ ਪ੍ਰਾਪਤ ਹੋਇਆ ਹੈ। ਇਹ ਲਿਖਤ ਉਨ੍ਹਾਂ ਦੀ ਬਹੁਤ ਵੱਡੀ ਦੇਣ ਹੈ। ਬਹੁਤ ਚੰਗਾ ਹੋਵੇ ਜੇ ਅਜਿਹੇ ਸਭ ਪੰਥ ਦਰਦੀ ਇਕੱਠੇ ਹੋ ਕੇ ਹੰਭਲਾ ਮਾਰਨ।

ਸਤਿਗੁਰੂ ਜੀ ਉਨ੍ਹਾਂ ਸਭ ਪੰਥ-ਦਰਦੀਆਂ ਨੂੰ ਜਿਹੜੇ ਮੈਦਾਨ ਵਿਚ ਨਿਸ਼ਕਾਮ ਭਾਵਨਾ ਨਾਲ ਨਿਤਰੇ ਹਨ, ਦੇਹ ਅਰੋਗਤਾ, ਲੰਮੀ ਆਯੂ ਬਖਸ਼ਣ, ਉਨ੍ਹਾਂ ਦੀ ਸਹਾਇਤਾ ਅੰਗ-ਸੰਗ ਹੋ ਕੇ ਕਰਨ ਅਤੇ ਆਪਣਾ ਕਾਰਜ ਆਪ ਹੀ ਕਰਵਾਉਣ। ਸਤਿਗੁਰਾਂ ਦੇ ਚਰਨਾਂ ਵਿਚ ਸਾਡੀ ਇਹੋ ਅਰਦਾਸ ਹੈ। ❑❑

# ਸੰਤ ਤੇ ਪੰਥ

— ਸ: ਸਰਬਜੀਤ ਸਿੰਘ

ਸਾਡਾ ਗੁਰੂ ਸ਼ਬਦ ਹੈ। ਦਸਵੇਂ ਪਾਤਸ਼ਾਹ ਨੇ ਗੁਰਗੱਦੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪੀ ਅਤੇ ਗੁਰੂ ਗ੍ਰੰਥ ਦੀ ਤਾਬਿਆ ਗੁਰੂ ਪੰਥ ਨੂੰ ਕੀਤਾ।

ਅੱਜ ਵੇਖਣ ਵਿਚ ਆ ਰਿਹਾ ਹੈ ਕਿ ਸਾਡੀ ਕੌਮ ਵਿਚ ਬਹੁਤਾ ਕਰਕੇ ਲੋਕ ਸੰਤਾਂ ਦੇ ਡੇਰਿਆਂ ਨਾਲ ਜੁੜ ਰਹੇ ਹਨ। ਕਿਤੇ-ਕਿਤੇ ਤਾਂ ਸੰਤਾਂ ਦੇ ਸੇਵਕ ਗੁਰੂ ਪੰਥ ਦੀਆਂ ਰਵਾਇਤਾਂ ਅਤੇ ਗੁਰਮਤਿ ਸਿਧਾਂਤਾਂ ਨੂੰ ਵੀ ਢਾਹ ਲਗਾ ਰਹੇ ਹਨ।

ਪਿਛਲੇ ਦਿਨੀਂ ਲੁਧਿਆਣਾ ਵਿਖੇ 'ਸੰਤ ਤੇ ਪੰਥ' ਵਿਸ਼ੇ ਤੇ ਇਕ ਵਿਚਾਰ ਚਰਚਾ ਆਯੋਜਿਤ ਕੀਤੀ ਗਈ, ਇਸ ਦੌਰਾਨ ਹੋਏ ਵਿਚਾਰ ਹੇਠਾਂ ਦਰਜ ਹਨ :

ਪ੍ਰਸ਼ਨ 1—ਸੰਤ ਕੌਣ ਹੁੰਦਾ ਹੈ? ਕੀ ਕੇਵਲ ਚੋਲਾ ਪਾਉਣ ਜਾਂ ਗਲ ਪੱਗ ਬੰਨ੍ਹਣ ਨਾਲ ਹੀ ਸੰਤ ਬਣਿਆ ਜਾ ਸਕਦਾ ਹੈ?

ਉਤੱਰ—ਗੁਰਬਾਣੀ ਅਨੁਸਾਰ ਉੱਚਾ-ਸੁੱਚਾ ਜੀਵਨ ਅਤੇ ਸ਼ਬਦ ਗੁਰੂ ਦਾ ਸੇਵਕ ਭਾਵ ਗੁਰਸਿੱਖ ਹੀ ਸੰਤ ਹੋ ਸਕਦਾ ਹੈ। ਸੰਤ ਇਕ ਐਸੀ ਅਵਸਥਾ ਦਾ ਨਾਮ ਹੈ, ਜਿੱਥੇ ਹਰ ਤਰ੍ਹਾਂ ਦੇ ਵਿਸ਼ੇ-ਵਿਕਾਰ ਅਤੇ ਲਬ-ਲੋਭ ਤੋਂ ਉੱਚਾ ਉੱਠ ਕੇ ਮਨੁੱਖ ਕੇਵਲ ਲੋਕ ਭਲਾਈ ਦੀ ਚਾਹਨਾ ਰੱਖ ਕੇ ਕਾਰਜ ਕਰਦਾ ਹੈ। ਗੁਰ-ਫੁਰਮਾਣ ਹਨ :

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥**

(ਪੰਨਾ ੩੧੯)

**ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥**
**ਮਿਲੈ ਅਸੰਤੁ ਮਸਟਿ ਕਰਿ ਰਹੀਐ ॥**

(ਪੰਨਾ ੮੭੦)

**ਐਸੇ ਸੰਤ ਨ ਮੋ ਕਉ ਭਾਵਹਿ।**
**ਡਾਲਾ ਸਿਉ ਪੇਡਾ ਗਟਕਾਵਹਿ ॥**

(ਪੰਨਾ ੪੭੬)

ਨਹੀਂ, ਕੇਵਲ ਚੋਲਾ ਪਾਉਣ ਜਾਂ ਗੋਲ ਦਸਤਾਰ ਸਜਾਉਣ ਨਾਲ ਕੋਈ ਸੰਤ ਨਹੀਂ ਬਣ ਸਕਦਾ।

ਪ੍ਰਸ਼ਨ 2—ਕੀ ਸਾਰੇ ਸੰਤ ਮਾੜੇ ਹਨ?

ਉੱਤਰ—ਨਹੀਂ, ਸਾਰੇ ਸੰਤ ਮਾੜੇ ਨਹੀਂ ਹਨ। ਅਨੇਕਾਂ ਸੰਤ ਐਸੇ ਹਨ ਜੋ ਬੜੀ ਸੱਚੀ ਸੁੱਚੀ ਭਾਵਨਾ ਨਾਲ ਗੁਰੂ ਪੰਥ ਦੀ ਸੇਵਾ ਕਰ ਰਹੇ ਹਨ, ਉਹ ਗੁਰਦੁਆਰਿਆਂ ਦੀ ਉਸਾਰੀ ਕਰ ਰਹੇ ਹਨ ਅਤੇ ਸੰਗਤ ਨੂੰ ਸ਼ਬਦ ਗੁਰੂ ਨਾਲ ਜੋੜ ਰਹੇ ਹਨ।

ਪਰ ਇਸਦੇ ਨਾਲ-ਨਾਲ ਬਹੁਤ ਸਾਰੇ ਲੋਕ **ਐਸੇ ਵੀ ਹਨ,** ਜਿਨ੍ਹਾਂ ਨੇ ਸੰਤਾਂ ਦਾ ਪਹਿਰਾਵਾ ਪਾ ਲਿਆ ਹੈ ਅਤੇ ਆਪ-ਆਪਣੇ ਡੇਰੇ ਬਣਾ ਲਏ ਹਨ, ਐਸੇ ਸੰਤ ਭੇਖੀ ਹਨ ਅਤੇ ਗੁਰੂ ਪੰਥ ਦੀ ਮਰਯਾਦਾ ਤੇ ਸਥਾਪਿਤ ਸਿਧਾਂਤਾਂ ਦੇ ਖਿਲਾਫ ਕਾਰਜ ਕਰਦੇ ਹਨ। ਹੋਰ ਤਾਂ ਹੋਰ ਸਰਕਾਰ ਨੇ ਹੀ ਬਹੁਤ ਸਾਰੇ ਸੰਤ ਬਣਾ ਕੇ ਜਾਂ ਬਣੇ ਹੋਏ ਸੰਤਾਂ ਨੂੰ ਸ਼ਹਿ ਦੇ ਕੇ ਸੰਗਤ ਨੂੰ ਗੁਰੂ ਪੰਥ ਨਾਲੋਂ ਤੋੜਨ ਦਾ ਕਾਰਜ ਆਰੰਭਿਆ ਹੋਇਆ ਹੈ। ਇਝ ਮਾੜੇ ਸੰਤਾਂ ਦੀ ਗਿਣਤੀ ਇੰਨੀ ਵੱਧ ਗਈ ਹੈ ਕਿ ਕਈ ਵਾਰੀ ਪੰਥ-ਦਰਦੀ ਸਾਰੇ ਸੰਤਾਂ ਨੂੰ ਹੀ ਮਾੜਾ ਸਮਝਣਾ ਸ਼ੁਰੂ ਕਰ ਦਿੰਦੇ ਹਨ। ਕਈ ਜੋਸ਼ੀਲੇ ਵੀਰਾਂ/ਭੈਣਾਂ ਨੂੰ ਤਾਂ ਸੰਤ ਸ਼ਬਦ ਨਾਲੋਂ ਹੀ ਨਫਰਤ ਹੋ ਗਈ ਹੈ, ਉਹ ਹਰ ਸੰਤ ਨੂੰ ਸ਼ੱਕ ਦੀ ਨਿਗ੍ਹਾ ਨਾਲ ਵੇਖਣ ਲੱਗ ਪਏ ਹਨ।

ਦੂਜੇ ਪਾਸੇ ਕਈ ਸੂਝਵਾਨ ਸੰਤਾਂ ਨੇ ਤਾਂ ਹੁਣ ਆਪਣੇ ਆਪ ਨੂੰ ਸੰਤ ਦੀ ਥਾਂ ਤੇ ਬਾਬਾ ਜਾਂ ਭਾਈ ਵੀ ਅਖਵਾਣਾ ਸ਼ੁਰੂ ਕਰ ਦਿੱਤਾ ਹੈ। ਇਹ ਪ੍ਰੰਪਰਾ ਪਹਿਲਾਂ ਵੀ ਕੌਮ ਦੇ ਵਿਚ ਚਲਦੀ ਸੀ ਜਦੋਂ ਹਰ ਮਹਾਂਪੁਰਸ਼ ਨੂੰ ਭਾਈ ਜਾਂ ਬਾਬਾ ਕਹਿ ਕੇ ਸੰਬੋਧਨ ਕੀਤਾ ਜਾਂਦਾ ਸੀ। ਕਿਹਾ ਜਾਂਦਾ ਹੈ ਕਿ ਸੰਤ ਸਬਦ ਦੀ ਉਪਾਧੀ ਸਭ ਤੋਂ ਪਹਿਲਾਂ ਸੰਤ ਅਤਰ ਸਿੰਘ, ਮਸਤੂਆਣਾ ਵਾਲਿਆਂ ਨੂੰ ਸੰਗਤ ਵਲੋਂ ਬਖਸ਼ਿਸ਼ ਕੀਤੀ ਗਈ ਸੀ। ਉਨ੍ਹਾਂ ਨੇ ਕੌਮ ਵਿਚ ਵਿਦਿਆ ਦਾ ਪਸਾਰ ਕੀਤਾ ਅਤੇ ਕਈ ਸਕੂਲ/ਕਾਲਜ ਖੋਲ੍ਹੇ। ਅਨੇਕਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਗਾਇਆ। ਸੰਤ ਅਤਰ ਸਿੰਘ ਜੀ ਨੂੰ ਸੰਤ ਦੀ ਉਪਾਧੀ ਕੌਮ ਨੇ ਬਖਸ਼ਿਸ਼ ਕੀਤੀ ਸੀ, ਪਰ ਬਹੁਤੇ ਲੋਕਾਂ ਨੇ ਅੱਜ ਆਪਣੇ-ਆਪ ਨੂੰ ਹੀ ਸੰਤ ਕਹਾਉਣਾ ਸ਼ੁਰੂ ਕਰ ਦਿੱਤਾ ਹੈ।

ਪ੍ਰਸ਼ਨ 3. ਸੰਤਾਂ ਦਾ ਸਮਾਜ ਤੇ ਕੀ ਅਸਰ ਹੈ ?

ਉੱਤਰ — ਸਮਾਜ ਦਾ ਇਕ ਵੱਡਾ ਵਰਗ ਸੰਤਾਂ ਦੇ ਪਿੱਛੇ ਲੱਗਾ ਹੋਇਆ ਹੈ। ਇੰਝ ਸੰਤਾਂ ਕੋਲ ਇਕ ਬੜੀ ਵੱਡੀ ਲੋਕ-ਸ਼ਕਤੀ ਅਤੇ ਤਾਕਤ ਹੈ। ਉਨ੍ਹਾਂ ਕੋਲ ਪੈਸੇ ਦੀ ਬਹੁਤਾਤ ਹੈ। ਜਿਥੇ ਚੰਗੇ ਸੰਤਾਂ ਦਾ ਸਮਾਜ 'ਤੇ ਚੰਗਾ ਅਸਰ ਹੈ, ਉਥੇ ਲੋਕ ਚੰਗੇ ਸੰਤਾਂ ਨਾਲ ਜੁੜ ਕੇ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਨਾਲ ਜੁੜ ਰਹੇ ਹਨ। ਇਥੇ ਮਾੜੇ ਸੰਤਾਂ ਦਾ ਅਸਰ ਦੋ ਪੱਖੀ ਹੈ।

ਪਹਿਲਾ ਇਨ੍ਹਾਂ ਮਾੜੇ ਸੰਤਾਂ ਨੇ ਸੰਗਤ ਨੂੰ ਸ਼ਬਦ ਨਾਲੋਂ ਤੋੜ ਕੇ ਆਪਣੇ ਨਾਲ ਜੋੜਨ ਦਾ ਸਫਲ ਉਪਰਾਲਾ ਆਰੰਭਿਆ ਹੋਇਆ ਹੈ। ਇਹ ਅਕਾਲ ਤਖਤ ਸਾਹਿਬ ਦੀ ਮਰਯਾਦਾ ਦਾ ਖੁੱਲ੍ਹੇਆਮ ਵਿਰੋਧ ਵੀ ਕਰਦੇ ਹਨ ਅਤੇ ਸਿੱਖ ਸਿਧਾਂਤਾਂ ਵਿਚ ਕਈ ਤਰ੍ਹਾਂ ਦੇ ਮਿਲਗੋਭੇ ਪਾ ਰਹੇ ਹਨ।

ਪ੍ਰਸ਼ਨ 4. ਕਾਮਰੇਡ ਅਤੇ ਸੰਤ ?

ਉੱਤਰ — ਕਈ ਨਾਸਤਿਕ ਪਾਰਟੀਆਂ ਨੇ ਸੰਤਾਂ ਦੀ ਸ਼ਕਤੀ ਨੂੰ ਸਮਝਦਿਆਂ ਹੋਇਆਂ ਪਿਛਲੇ ਕੁਝ ਅਰਸੇ ਤੋਂ ਇਕ ਖਤਰਨਾਕ ਖੇਡ ਆਰੰਭੀ ਹੋਈ ਹੈ। ਵੱਖ-ਵੱਖ ਸੰਤਾਂ ਦੇ ਮਗਰ ਨਾਸਤਿਕ ਪਾਰਟੀਆਂ ਨੇ ਕੁਝ ਟਰੇਂਡ ਵਰਕਰ ਲਗਾ ਦਿੱਤੇ ਹਨ। ਇਹ ਵਰਕਰ ਹੌਲੀ-ਹੌਲੀ ਸੰਤਾਂ ਉੱਤੇ ਆਪਣਾ ਵਿਸ਼ਵਾਸ ਜਮਾ ਰਹੇ ਹਨ ਅਤੇ ਸਰਕਾਰੀ ਟੋਲੇ ਸੰਤਾਂ ਦਾ ਕੰਮ ਕਰ ਰਹੇ ਹਨ ਅਤੇ **ਸੰਤਾਂ ਦੀ** ਸ਼ਕਤੀ ਰਾਹੀਂ ਸੰਗਤ ਨੂੰ ਪੰਥ ਵਿਚੋਂ ਤੋੜਨ ਦਾ ਯਤਨ **ਕਰ ਰਹੇ** ਹਨ। ਇੰਝ ਪੰਜਾਬ ਵਿਚ ਅਤੇ ਬਾਹਰ ਵੀ ਬਹੁਤ ਸਾਰੇ

ਸੰਤਾਂ ਦੇ ਡੇਰੇ ਇਨ੍ਹਾਂ ਲੋਕਾਂ ਦੇ ਰਿਮੋਟ-ਕੰਟਰੋਲ ਨਾਲ ਚੱਲਣ ਲੱਗ ਪਏ ਹਨ।

ਪ੍ਰਸ਼ਨ 5. ਪੰਥਕ ਸੰਤ ਅਤੇ ਭੇਖੀ ਸੰਤ ਦੀ ਪਛਾਣ ਕਿਵੇਂ ਕਰੀਏ?

ਉੱਤਰ — ਇਹ ਸਵਾਲ ਸੱਚਮੁੱਚ ਹੀ ਬੜਾ ਵੱਡਮੁੱਲਾ ਅਤੇ ਜ਼ਰੂਰੀ ਹੈ। ਸੰਗਤ ਨੂੰ ਜੇਕਰ ਭੇਖੀ ਸੰਤਾਂ ਬਾਰੇ ਸਪੱਸ਼ਟਤਾ ਆ ਜਾਵੇ ਤਾਂ ਉਹ ਜ਼ਰੂਰ ਇਨ੍ਹਾਂ ਤੋਂ ਬੱਚ ਜਾਏਗੀ। ਪੰਥਕ ਸੰਤ ਦੀ ਪਛਾਣ ਲਈ ਹੇਠ ਲਿਖੇ ਗੁਣ ਵੇਖੇ ਜਾ ਸਕਦੇ ਹਨ :

— ਸੰਗਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੋੜਨਾ। ਸ਼ਖਸੀ ਪੂਜਾ ਦੀ ਵਿਰੋਧਤਾ ਕਰਨੀ, ਮੱਥਾ ਨਾ ਟਿਕਾਉਣਾ।

— ਪੰਜ ਪਿਆਰਿਆਂ ਰਾਹੀਂ ਖੰਡੇ ਕੀ ਪਾਹੁਲ, ਪੰਥਕ ਮਰਯਾਦਾ ਅਨੁਸਾਰ ਛਕਾਉਣੀ।

— ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਪੰਥਕ ਮਰਯਾਦਾ ਦਾ ਸਤਿਕਾਰ ਕਰਨਾ।

— ਉੱਚਾ-ਸੁੱਚਾ ਜੀਵਨ।

— ਭੀੜ ਪੈਣ ਤੇ ਕੌਮ ਲਈ ਡੱਟਣਾ।

— ਸਰਕਾਰੀ ਮਦਦ ਜਾਂ ਸਰਕਾਰੀ ਪਿੱਠੂਆਂ ਦੇ ਹੱਥ-ਠੋਕੇ ਨਾ ਹੋਣਾ।

ਉਪਰੋਕਤ ਤੋਂ ਇਲਾਵਾ ਵੀ ਪੰਥ ਵਿਚ ਇਕ ਭਰਵੀਂ ਚਰਚਾ ਛੇੜ ਕੇ ਸੰਗਤ ਦੇ ਭਰੋਸੇ ਨੂੰ ਸਪੱਸ਼ਟ ਕਰਨਾ ਚਾਹੀਦਾ ਹੈ ਅਤੇ ਇਕ ਐਸਾ ਮਾਪ-ਦੰਡ ਪ੍ਰਚਾਰਨਾ ਚਾਹੀਦਾ ਹੈ ਜਿਸ ਨਾਲ ਸੰਗਤ ਭੇਖੀ ਸੰਤਾਂ ਅਤੇ ਪੰਥਕ ਸੰਤਾਂ ਦੇ ਫਰਕ ਨੂੰ ਸਮਝ ਲਵੇ।

ਪ੍ਰਸ਼ਨ 6. ਕੀ ਪੰਥਕ ਸੰਸਥਾਵਾਂ ਸੰਤਾਂ ਦੇ ਖਿਲਾਫ ਹਨ?

ਉੱਤਰ — ਨਹੀਂ, ਪੰਥਕ ਸੰਸਥਾਵਾਂ ਸੰਤਾਂ ਦੇ ਖਿਲਾਫ਼ ਨਹੀਂ ਹਨ। ਇਹ ਤਾਂ ਸੰਤਾਂ ਦੇ ਭੇਸ ਵਿਚ ਸੰਗਤ ਨੂੰ ਪੰਥ ਨਾਲੋਂ ਤੋੜਨ ਵਾਲੇ ਅਸੰਤਾਂ ਦਾ ਪਾਜ ਉਘੇੜਦੀਆਂ ਹਨ ਅਤੇ ਉਨ੍ਹਾਂ ਨੂੰ ਪੰਥਕ ਸੇਵਾ ਵਿਚ ਵਾਪਸ ਆਉਣ ਦਾ ਸੁਨੇਹਾ ਦਿੰਦੀਆਂ ਹਨ। ਸਾਰੀ ਸੰਗਤ ਨੂੰ ਪੰਥ ਸੇਵਕ ਬਣਨਾ ਚਾਹੀਦਾ ਹੈ, ਅਸੰਤ-ਸੇਵਕ ਨਹੀਂ। ਸਾਨੂੰ ਅਸੰਤਾਂ ਨੂੰ ਰੱਜ ਕੇ ਭੰਡਣਾ ਚਾਹੀਦਾ ਹੈ, ਕਿਉਂਕਿ ਇਹ ਭੋਲੇ-ਭਾਲੇ ਲੋਕਾਂ ਨੂੰ ਮੂਰਖ ਬਣਾਉਣ ਦਾ ਯਤਨ ਕਰਦੇ ਹਨ। ਜਿੰਨੀ ਵੱਧ ਸੰਗਤ ਸੁਚੇਤ ਹੋਵੇਗੀ, ਉਨੇ ਵੱਧ ਭੇਖੀ ਸੰਤ ਪਛਾੜੇ ਜਾਣਗੇ।

ਪ੍ਰਸ਼ਨ 7. ਭੇਖੀ ਸੰਤਾਂ ਦੇ ਸੇਵਕਾਂ ਪ੍ਰਤੀ ਸਾਡਾ ਰਵੱਈਆ ਕੀ ਹੋਵੇ?

ਉੱਤਰ — ਚੰਗੇ ਸੰਤਾਂ ਨਾਲ ਜੁੜੀ ਸੰਗਤ ਤਾਂ ਚੰਗੀ ਹੈ, ਪਰ ਭੇਖੀ ਸੰਤਾਂ ਦੇ ਸ਼ਿਕੰਜੇ ਵਿਚ ਫਸੇ ਲੋਕਾਂ ਤੇ ਸਾਨੂੰ ਤਰਸ ਕਰਨਾ ਚਾਹੀਦਾ ਹੈ। ਸਾਨੂੰ ਅਜਿਹੇ ਲੋਕਾਂ ਨੂੰ ਭੇਖੀ ਸੰਤਾਂ ਦੇ ਕਿਰਦਾਰ ਬਾਰੇ ਦੱਸਣਾ ਚਾਹੀਦਾ ਹੈ ਅਤੇ ਸੇਵਕਾਂ ਨੂੰ ਗੁਰੂ ਪੰਥ ਦੀ ਮਰਯਾਦਾ ਅਤੇ ਗੁਰੂ ਪੰਥ ਦੇ ਸਿਧਾਂਤਾਂ ਬਾਰੇ ਜ਼ਰੂਰ ਜਾਗਰੂਕ ਕਰਦੇ ਰਹਿਣਾ ਚਾਹੀਦਾ ਹੈ, ਕਿਉਂਕਿ ਬਹੁਤੇ ਲੋਕ ਸੱਚੀ-ਸੁੱਚੀ ਭਾਵਨਾ ਨਾਲ ਹੀ ਇਨ੍ਹਾਂ ਸੰਤਾਂ ਦੇ ਚੱਕਰ ਵਿਚ ਫੱਸ ਜਾਂਦੇ ਹਨ। ਕਈ ਲੋਕ ਤਾਂ ਭਾਵੇਂ ਪਹਿਲਾਂ-ਪਹਿਲ ਸੰਤਾਂ ਰਾਹੀਂ ਹੀ ਸਿੱਖੀ ਦੇ ਨੇੜੇ ਆਉਂਦੇ ਹਨ ਪਰ ਬਾਅਦ ਵਿਚ ਸੰਤ ਨੂੰ ਛੱਡ ਕੇ ਸਿੱਧਾ ਗੁਰੂ ਪੰਥ ਨਾਲ ਜੁੜ ਜਾਂਦੇ ਹਨ। ਐਸੀਆਂ ਅਨੇਕਾਂ ਉਦਾਹਰਣਾਂ ਵੇਖਣ-ਸੁਣਨ ਨੂੰ ਮਿਲਦੀਆਂ ਹਨ, ਜਦ ਕਈ ਜਾਗਰੂਕ ਗਿਆਨਵਾਨ ਹੋ ਕੇ ਸੰਤਾਂ ਨੂੰ ਛੱਡ ਕੇ ਸਿੱਖ ਪੰਥ ਨਾਲ ਜੁੜ ਜਾਂਦੇ ਹਨ।

ਪ੍ਰਸ਼ਨ 8—ਭੇਖੀ ਸੰਤ ਨੂੰ ਪਛਾੜਨ ਲਈ ਪੰਥਕ ਸੰਤ ਕੀ ਕਰਨ?

ਉੱਤਰ—ਭੇਖੀ ਸੰਤਾਂ ਨੂੰ ਪਛਾੜਨ ਲਈ ਪੰਥਕ ਸੰਤਾਂ ਨੂੰ ਜ਼ਰੂਰ ਅੱਗੇ ਆਉਣਾ ਚਾਹੀਦਾ ਹੈ। ਪਹਿਲੀ ਗੱਲ ਤਾਂ ਸੰਤ ਸ਼ਬਦ ਦੀ ਏਨੀ ਦੁਰਵਰਤੋਂ ਹੋ ਰਹੀ ਹੈ ਕਿ ਸਾਨੂੰ ਦੁਬਾਰਾ ਪੰਥ ਵਿਚ ਭਾਈ ਜਾਂ ਬਾਬਾ ਸ਼ਬਦ ਪ੍ਰਚਾਰਨਾ ਚਾਹੀਦਾ ਹੈ। ਸੰਤ ਸ਼ਬਦ ਤੋਂ ਗੁਰੇਜ਼ ਕਰਨ ਵਾਲੇ ਮਹਾਂ ਪੁਰਸ਼ਾਂ ਦੀ ਅੱਜ ਲੋੜ ਹੈ। ਦੂਜੇ ਪਾਸੇ ਪੰਥਕ ਸੰਤਾਂ ਨੂੰ ਕੌਮੀ ਕਾਰਜਾਂ ਵਿਚ ਵੱਧ ਤੋਂ ਵੱਧ ਯੋਗਦਾਨ ਪਾਉਣਾ ਚਾਹੀਦਾ ਹੈ ਅਤੇ ਐਲਾਨੀਆਂ ਤੌਰ ਤੇ ਪੰਥਕ ਮਰਯਾਦਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵਉਚਤਾ ਨੂੰ ਦੁਹਰਾਉਣਾ ਚਾਹੀਦਾ ਹੈ।

ਕਾਰ-ਸੇਵਾ ਵਾਲੇ ਸੰਤਾਂ ਨੂੰ ਹੁਣ ਗੁਰਦੁਆਰੇ ਉਸਾਰਨ ਦੀ ਥਾਂ ਤੇ ਸਿੰਘ ਸਜਾਉਣ ਵੱਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ। ਕਾਰ ਸੇਵਾ ਵਾਲੇ ਸੰਤਾਂ ਦੀ ਮਹਾਨ ਦੇਣ ਸਦਕਾ ਹੁਣ ਸਾਡੇ ਇਤਿਹਾਸਿਕ ਗੁਰਦੁਆਰੇ ਬੜੇ ਖੂਬਸੂਰਤ ਅਤੇ ਆਲੀਸ਼ਾਨ ਬਣ ਚੁੱਕੇ ਹਨ। ਗੁਰਦੁਆਰੇ ਪੱਕੇ ਕਰਨ ਦੇ ਨਾਲ-ਨਾਲ ਹੁਣ ਅਜਿਹੇ ਸੰਤਾਂ ਨੂੰ ਸਿੱਖ ਪੱਕੇ ਕਰਨ ਵੱਲ ਯਤਨਸ਼ੀਲ ਹੋਣਾ ਚਾਹੀਦਾ ਹੈ। ਸਕੂਲ/ਕਾਲਜ/ਯੂਨੀਵਰਸਿਟੀਆਂ ਅਤੇ ਉੱਚ ਵਿੱਦਿਆ ਲਈ ਉਸਾਰੂ ਅਦਾਰੇ ਉਸਾਰਨ ਅਤੇ ਸਜਾਉਣ ਵੱਲ ਇਨ੍ਹਾਂ ਸੰਤਾਂ ਨੂੰ ਵੱਧ ਯੋਗਦਾਨ ਪਾਉਣਾ ਚਾਹੀਦਾ ਹੈ।

ਪ੍ਰਸ਼ਨ 9—ਅਸੀਂ ਸਾਰੇ ਕੀ ਕਰੀਏ?

ਉੱਤਰ—ਅਸੀਂ ਸਾਰੇ ਹੇਠ ਲਿਖੇ ਕਾਰਜ ਤਾਂ ਜ਼ਰੂਰ ਹੀ ਕਰੀਏ—

1. ਸੰਤਾਂ ਰਾਹੀਂ ਤਿਆਰ ਹੋਏ ਸੇਵਕਾਂ ਨੂੰ ਪੰਥ ਨਾਲ ਜੋੜੀਏ।

2. ਸੱਚੇ-ਸੁੱਚੇ ਸੰਤਾਂ ਅਤੇ ਭੇਖੀ ਸੰਤਾਂ ਦਾ ਨਿਖੇੜ ਕਰੀਏ। ਸੱਚੇ-ਸੁੱਚੇ ਪੰਥਕ ਸੰਤਾਂ ਦਾ ਸਤਿਕਾਰ ਕਰੀਏ ਅਤੇ ਭੇਖੀਆਂ ਨੂੰ ਰੱਜ ਕੇ ਭੰਡੀਏ। ਭਾਵ ਸੰਤ ਦੀ ਨਿੰਦਾ ਨਾ ਕਰੀਏ ਸਗੋਂ ਅਸੰਤ ਦੇ ਪਾਜ ਉਘੇੜੀਏ ਅਤੇ ਸੰਗਤਾਂ ਨੂੰ ਸੁਚੇਤ ਕਰੀਏ।

3. ਸੂਝਵਾਨਾਂ ਨੂੰ ਆਪ ਭੇਖੀ ਸੰਤਾਂ ਦੇ ਸਮਾਗਮਾਂ ਨੂੰ ਵੀ ਪੰਥਕ ਪ੍ਰਚਾਰ ਲਈ ਵਰਤ ਲੈਣਾ ਚਾਹੀਦਾ ਹੈ। ਇੱਥੇ ਜੁੜੀ ਸੰਗਤ ਨੂੰ ਲਿਟਰੇਚਰ ਵੰਡ ਕੇ ਜਾਂ ਨਿੱਜੀ ਸੰਪਰਕ ਰਾਹੀਂ ਪੰਥ ਨਾਲ ਜੋੜਨਾ ਚਾਹੀਦਾ ਹੈ। ਕਈ ਸੁਚੇਤ ਸੱਜਣਾਂ ਨੂੰ ਤਾਂ ਕਾਮਰੇਡਾਂ ਵਾਂਗ ਭੇਖੀ ਸੰਤਾਂ ਦੇ ਨੇੜੇ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਪੰਥ ਵਿਰੋਧੀ ਸ਼ਕਤੀਆਂ ਬਾਰੇ ਦੱਸ ਕੇ ਪੰਥ ਦਾ ਵਾਸਤਾ ਪਾਉਣਾ ਚਾਹੀਦਾ ਹੈ।

❑❑❑

# ਸਰਵੋਤਮ ਸੱਚੀ ਅਦਾਲਤ

— ਸ. ਸੰਤਾ ਸਿੰਘ ਆਜਿਜ਼

ਪਤੀ ਤੇ ਪਤਨੀ ਵਿਚ ਕਦੇ ਨਾ ਕਦੇ ਛੋਟਾ ਮਨਮੁਟਾਵਾ ਤੇ ਬੋਲ ਬੁਲਾਰਾ ਅਕਸਰ ਹੋ ਹੀ ਜਾਂਦਾ ਹੈ ਤੇ ਚੰਗੇ ਗੁਆਂਢੀ ਇਸ ਨੂੰ ਸਾਧਾਰਨ ਜਿਹੀ ਬਾਤ ਸਮਝ ਕੇ ਹਉ ਪਰੇ ਕਰ ਦਿੰਦੇ ਹਨ, ਪਰ ਜੇ ਨੌਬਤ ਗਾਲ੍ਹੀ ਗਲੋਚ ਤੇ ਫਿਰ ਵੱਧਕੇ ਹੱਥੋਪਾਈ ਤੇ ਆਖਰ ਨੂੰ ਖੂਨ ਖਰਾਬੇ ਤੱਕ ਆ ਜਾਵੇ ਤਾਂ ਆਪਣਾ 'ਗੁਆਂਢੀਪੁਣੇ' ਦਾ ਫ਼ਰਜ ਸਮਝਦੇ ਹੋਏ ਬੱਚ ਬਚਾਉ ਕਰਵਾਉਂਦੇ ਕਦੇ ਕਦੇ ਖ਼ੁਦ ਵੀ ਲਹੂ ਲੁਹਾਣ ਹੋ ਜਾਂਦੇ ਹਨ।

ਵਿਦੇਸ਼ੋਂ ਮੁੜੇ ਮੇਰੇ ਗੁਆਂਢੀ ਪਤੀ ਪਤਨੀ ਵਿਚ ਤੜਕੇ ਸਵੇਰ ਤੋਂ ਹੀ ਬਹਿਸ ਚੱਲ ਰਹੀ ਸੀ। ਪਹਿਲਾਂ ਕੁਝ ਨਰਮ, ਫਿਰ ਗਰਮ ਗਰਮ ਤੇ ਆਖਰ ਜਦੋਂ ਗਾਲ੍ਹੀ ਗਲੋਚ ਤੱਕ ਨੌਬਤ ਪੁੱਜ ਗਈ ਤਾਂ ਮੈਨੂੰ ਖਤਰਾ ਅਨੁਭਵ ਹੋਇਆ ਤੇ ਮੈਂ ਹੱਥਲੇ ਸਾਰੇ ਕੰਮ ਛੱਡ ਕੇ ਇਸ ਛਿੜ ਰਹੇ ਘਰੇਗੀ ਯੁੱਧ ਨੂੰ ਰੋਕਣ ਵਾਸਤੇ ਤਿਆਰ ਖੜ੍ਹਾ, ਪਤੀ ਪਤਨੀ ਵਲੋਂ ਇਕ ਦੂਸਰੇ ਵਿਰੁੱਧ ਚਲਾਏ ਜਾ ਰਹੇ ਅਗਨ-ਬਾਣ ਰੂਪੀ ਮਾਰੂ ਵਾਕ ਸੁਣਨ ਲੱਗ ਪਿਆ।

ਭਰੀ ਪੀਤੀ ਤੇ ਜੋਸ਼ ਵਿਚ ਉਬਲੀ ਹੋਈ ਪਤਨੀ, ਪਤੀ ਨੂੰ ਕੋਸ ਰਹੀ ਸੀ ਕਿ ਹੁਣ ਤੁਸੀਂ ਇਕੱਲੇ ਹੀ ਵਿਦੇਸ਼ ਜਾ ਰਹੇ ਹੋ ਤਾਂਕਿ ਉਥੇ ਆਪਣੀ ਖੁਲ੍ਹੀ ਖੇਡ ਖੇਡ ਸਕੋ। ਖਾਓ, ਪੀਓ ਤੇ ਮੌਜ ਉਡਾਓ, ਮੇਰੇ ਹੁੰਦਿਆਂ ਤੁਹਾਨੂੰ ਕਿਸੇ ਹੱਦ ਤੱਕ ਸੋਚ ਸੰਭਲ ਕੇ ਰਹਿਣਾ ਪੈਂਦਾ ਸੀ ਤੇ ਮੈਂ ਤੁਹਾਨੂੰ ਇਸ ਲਾਅਨਤੀ ਸ਼ਰਾਬ ਪੀਣ ਤੇ ਅਵਾਰਾਗਰਦੀ ਕਰਨ ਤੋਂ ਟੋਕਦੀ ਰਹਿੰਦੀ ਸਾਂ, ਹੁਣ ਤੁਹਾਡੀਆਂ ਖੁਲ੍ਹੀਆਂ ਵਾਗਾਂ ਹੋਣਗੀਆਂ ਤੇ ਤੁਸੀਂ ਜੋ ਕਸਰ ਪਿੱਛੇ ਰਹਿ ਗਈ ਹੈ ਹੁਣ ਪੂਰੀ ਕਰੋਗੇ ਤੇ ਸ਼ਰਮ ਹਯਾ ਨੂੰ ਛਿੱਕੇ ਟੰਗ ਕੇ ਆਪਣੀ ਕੁਲ ਨੂੰ ਕਲੰਕਤ ਕਰੋਗੇ ਤੇ ਕੰਜਰਾਂ ਦੇ ਘਰ ਭੇਰੋਗੇ।

ਪਤੀ ਵੀ ਬੜੇ ਰੋਅਬ ਨਾਲ ਗਰਜ ਕੇ ਪਤਨੀ ਨੂੰ ਵੰਗਾਰ ਕੇ ਕਹਿ ਰਿਹਾ ਸੀ ਕਿ ਮੈਂ ਤੇਰੇ ਪਿਓ ਦੀ ਕਮਾਈ ਨਹੀਂ ਬਲਕਿ ਆਪਣਾ ਖੂਨ ਪਸੀਨਾ ਵਹਾ ਕੇ ਮਿਹਨਤ ਨਾਲ ਕੀਤੀ ਕਮਾਈ ਵਿਚੋਂ ਖਾਂਦਾ ਪੀਂਦਾ ਹਾਂ, ਇਸ ਲਈ ਤੈਨੂੰ ਰੋਕਣ ਦਾ ਕੋਈ ਅਧਿਕਾਰ ਹਰਗਿਜ਼ ਨਹੀਂ ਹੈ, ਜਿਤਨੀ ਮਰਜ਼ੀ ਹੋਵੇਗੀ ਪੀਵਾਂਗਾ। ਮੈਂ ਜ਼ਿੰਮੇਵਾਰੀਆਂ ਨੂੰ ਖੂਬ ਪਹਿਚਾਣਦਾ ਹਾਂ ਤੇ ਘਰ ਦਿਆਂ ਤੇ ਰਿਸ਼ਤੇਦਾਰਾਂ ਨਾਲ ਵਰਤਣੋਂ ਭੈੜਾ ਨਹੀਂ ਪੈਂਦਾ, ਸਭ ਦੀ ਖਾਤਰ ਕਰਦਾ ਹਾਂ। ਦਸਾਂ ਸਾਲਾਂ ਤੋਂ ਮੇਰੇ ਨਾਲ ਰਹਿ ਕੇ ਸਭ ਕੁਝ ਦੇਖਦੀ ਆਈ ਹੈਂ ਤੇ ਫਿਰ ਕਿਉਂ ਸਵੇਰ ਦੀ ਫ਼ਜ਼ੂਲ ਭੌਂਕਣ ਡਈ ਹੋਈ ਏਂ, ਆਪਣੀ ਜ਼ੁਬਾਨ ਨੂੰ ਲਗਾਮ ਦੇ, ਨਹੀਂ ਤਾਂ ਜੜ੍ਹਾਂ ਤੋਂ ਖਿੱਚਕੇ ਬਾਹਰ ਗੰਦੇ ਨਾਲੇ ਵਿਚ ਸੁੱਟ ਦਿਆਂਗਾ। ਮੈਨੂੰ ਐਵੇਂ ਕਹਿਰ ਨਾ ਚੜ੍ਹਾ, ਨਹੀਂ ਤਾਂ ਗੁੱਤੋਂ ਫੜ ਕੇ ਤੇ ਮਾਰ ਮਾਰ ਕੇ ਤੇਰੀ ਹੱਡੀ ਪਸਲੀ ਚੂਰ ਕਰ ਦਿਆਂਗਾ।

ਤੇ ਹੁਣ ਪਤਨੀ ਵੀ ਸ਼ੇਰਨੀ ਵਾਂਗ ਗਰਜ ਕੇ ਬੋਲੀ ਕਿ ਤੁਹਾਨੂੰ ਬੱਚਿਆਂ ਦੀ ਪੜ੍ਹਾਈ ਨਾਲੋਂ ਉਸ ਗੋਰੀ ਫਰੰਗਣ ਦੀ ਭਲਾਈ ਦੀ ਜ਼ਿਆਦਾ ਫ਼ਿਕਰ ਹੈ। ਕੀ ਕੀ ਚੋਚਲੇ ਕੀਤੇ ਤੁਸਾਂ ਉਸ ਕਲਹਿਣੀ ਨਾਲ। ਮੈਂ ਭੁੱਲੀ ਨਹੀਂ ਅਜੇ, ਤੁਹਾਡੇ ਲਫੰਗਪੁਣੇ ਦੀਆਂ ਕਰਤੂਤਾਂ। ਮੈਂ ਤੱਕ ਤੱਕ ਕੇ ਵੀ ਅਣਡਿੱਠ ਤੇ ਜਰਦੀ ਰਹੀ ਹਾਂ, ਪਰ ਹੁਣ ਨਹੀਂ ਜਰਨੀਆਂ ਤੇ ਬਿਲਕੁੱਲ ਨਹੀਂ ਜਰਨੀਆਂ, ਤੁਹਾਨੂੰ ਹੁਣੇ ਹੀ ਫ਼ੈਸਲਾ ਕਰਨਾ ਪਵੇਗਾ, ਬਸ ਹੁਣੇ ਹੀ, ਇਸੇ ਪਲ, ਦੋ ਟੁਕ ਫ਼ੈਸਲਾ। ਤੇ ਆਹ ਲਓ ਸੰਭਾਲੋ ਆਪਣੇ ਦੋਵੇਂ ਬੱਚੇ, ਤੇ ਘੁਟੋ ਇਹਨਾਂ ਦਾ ਗਲਾ ਤੇ ਮੁਕਾਵੋ ਫਸਤਾ ਹਮੇਸ਼ਾਂ ਵਾਸਤੇ, ਨਾ ਰਹੇ ਬਾਂਸ ਤੇ ਨਾ ਵੱਜੇ ਬਾਂਸਰੀ। ਇਹ ਤੁਹਾਡੇ ਰਾਹਾਂ ਦੇ ਰੋੜੇ ਹਨ ਤੇ ਮੈਂ ਚੱਟਾਨ ਹਾਂ, ਤੇ ਮੈਂ ਹੁਣ ਚੱਲੀ ਜੇ ਮਰਨ, ਰੇਲਾਂ ਅਜੇ ਵੀ ਚਲਦੀਆਂ ਹਨ, ਨਹਿਰਾਂ ਅਜੇ ਵੀ ਵਗਦੀਆਂ ਹਨ, ਤੇ ਡੁੱਬ ਮਰਨ ਨੂੰ ਤਾਲਾਬ ਅਜੇ ਵੀ ਪਾਣੀ ਦੇ ਭਰੇ ਪਏ ਹਨ, ਹੁਣ ਮੈਂ ਇਸ ਨਰਕੀ ਜੀਵਨ ਨਾਲੋਂ ਮਰ ਜਾਣ ਵਿਚ ਹੀ ਆਪਣਾ ਕਲਿਆਣ ਸਮਝਦੀ ਹਾਂ।

ਪਤਨੀ ਇਤਨਾ ਕਹਿ ਕੇ ਤੇ ਬੱਚਿਆਂ ਨੂੰ ਪਤੀ ਦੇ ਗੋਡਿਆਂ 'ਤੇ ਵਗਾਹ ਕੇ ਬਿਜਲੀ ਵਾਂਗਰ ਬਾਹਰ ਨੂੰ ਦੌੜੀ। ਬੱਚੇ ਪਿਤਾ ਦੇ ਮੋਢੇ ਲੱਗੇ ਵਿਲਕ ਰਹੇ ਸਨ ਤੇ ਮੰਮੀ-ਮੰਮੀ ਪੁਕਾਰ ਰਹੇ ਸਨ ਤੇ ਮੰਮੀ ਦੀਵਾਨੀ ਬਣੀ ਹੋਈ ਮੌਤ ਵਿਹਾਝਨ ਲਈ ਸਰਪਟ ਦੌੜੀ ਜੀ ਰਹੀ ਸੀ। 'ਸੁਖ' ਸਮਾਨ ਸੱਜਿਆ ਹੋਇਆ ਘਰ ਪਲਾਂ ਵਿਚ 'ਦੁਖ' ਸਮਾਨ ਬਣ ਗਿਆ ਸੀ। ਚਾਰੇ ਪਾਸੇ ਅੰਧੇਰ ਹੀ ਅੰਧੇਰ, ਪਤੀ ਦੇ ਪਾਪ ਉਸ ਦੇ ਸਾਹਮਣੇ ਨੰਗਾ ਨਾਚ ਨੱਚ ਰਹੇ ਸਨ, ਗੁੱਸੇ ਦੀ ਜਗ੍ਹਾ ਹੁਣ ਉਹ ਸ਼ਰਮ ਮਹਿਸੂਸ ਕਰ ਰਿਹਾ ਸੀ ਤੇ ਪਸ਼ਚਾਤਾਪ ਦੇ ਬੋਝ ਨਾਲ ਮਰ ਰਿਹਾ ਸੀ, ਉਸਦੀ ਆਤਮਾ ਕੁਰਲਾ ਉੱਠੀ, ਬੱਚਿਆਂ ਨੂੰ ਪਿਆਰ ਨਾਲ ਚੁੱਪ ਕਰਾ ਕੇ ਉਹ ਬਾਹਰ ਪਾਗਲ ਬਣੀ ਹੋਈ ਭੱਜੀ ਜਾਂਦੀ ਪਤਨੀ ਨੂੰ ਸਰਪਟ ਦੌੜ ਕੇ ਫੜ ਕੇ ਡਾਹਢੀ ਮਰੀ ਤੇ ਭਰੀ ਹੋਈ ਆਵਾਜ਼ ਵਿਚ ਘਰ ਚਲਣ ਲਈ ਮਿੰਨਤਾਂ ਤੇ ਤਰਲੇ ਕਰਕੇ ਮਨਾ ਰਿਹਾ ਸੀ ਤੇ ਆਖਰਕਾਰ ਉਹ ਪਤਨੀ ਨੂੰ ਮਨਾ ਕੇ ਘਰ ਲੈ ਆਉਣ ਵਿਚ ਸਫਲ ਹੋ ਗਿਆ।

ਪਤੀ ਨੇ ਘਰ ਆ ਕੇ ਦੋਵਾਂ ਬੱਚਿਆਂ ਨੂੰ ਗੋਦ ਵਿਚ ਲੈ ਕੇ ਉਹਨਾਂ ਦੇ ਸਿਰ 'ਤੇ ਹੱਥ ਰੱਖ ਕੇ ਕਿਹਾ ਕਿ ਮੈਂ ਸੱਚੇ ਮਨ ਨਾਲ ਪ੍ਰਣ ਕਰਦਾ ਹਾਂ ਕਿ ਅੱਜ ਤੋਂ ਬਾਅਦ ਕਦੇ ਵੀ ਸ਼ਰਾਬ ਖਾਨਾ ਖਰਾਬ ਨੂੰ ਹੱਥ ਨਹੀਂ ਲਾਵਾਂਗਾ ਤੇ ਗੁਰਸਿੱਖਾਂ ਵਾਲਾ ਜੀਵਨ ਬਿਤਾਵਾਂਗਾ। ਤੇ ਪਤਨੀ ਨੇ ਕਿਹਾ ਕਿ ਤੁਸਾਂ ਆਪਣੇ ਜੀਵਨ ਵਿਚ ਸੌ ਵਾਰ ਸ਼ਰਾਬ ਛੱਡੀ ਤੇ ਹਜ਼ਾਰ ਵਾਰ ਪੀਤੀ ਹੈ, ਮੈਨੂੰ ਹੁਣ ਤੁਹਾਡੇ ਅਤੇ ਤੁਹਾਡੇ ਪ੍ਰਣ 'ਤੇ ਬਿਲਕੁਲ ਯਕੀਨ ਨਹੀਂ ਆਉਂਦਾ।

ਪਤੀ ਨੇ ਆਖਿਆ ਤੈਨੂੰ ਜਿਸ ਤਰ੍ਹਾਂ ਵੀ ਯਕੀਨ ਆਵੇ ਮੈਂ ਉਸੇ ਤਰ੍ਹਾਂ ਕਰਨ ਨੂੰ ਤਿਆਰ ਹਾਂ, ਮੈਂ ਬਿਲਕੁਲ ਇਨਕਾਰੀ ਨਹੀਂ ਹਾਂ।

ਪਤਨੀ ਬੋਲੀ ਕਿ ਚਲੋ ਕਚਹਿਰੀ ਤੇ ਸਰਕਾਰੀ ਅਸ਼ਟਾਮ 'ਤੇ ਲਿਖਕੇ, ਫਸਟ ਕਲਾਸ ਮੈਜਿਸਟਰੇਟ ਦੇ ਸਾਹਮਣੇ, ਦਸਤਖ਼ਤ ਕਰਕੇ ਦਿਓ ਤੇ ਨਾਲ ਦੇ ਗਵਾਂਢੀ ਵੀਰ ਦੀ ਗਵਾਹੀ ਵੀ ਪਵਾ ਦਿਓ ਤਾਂ ਮੈਨੂੰ ਯਕੀਨ ਆ ਜਾਵੇਗਾ।

ਪਤੀ ਨੇ ਇਹ ਸੁਝਾਉ ਖ਼ੁਸ਼ੀ ਖ਼ੁਸ਼ੀ ਮਨਜ਼ੂਰ ਕਰ ਲਿਆ ਤੇ ਕਿਹਾ ਕਿ ਜਲਦੀ ਇਸ਼ਨਾਨ ਕਰੋ, ਕੱਪੜੇ ਬਦਲੋ ਤੇ ਬੱਚਿਆਂ ਨੂੰ ਵੀ ਤਿਆਰ ਕਰਕੇ ਕਚਹਿਰੀ ਲੈ ਚੱਲੋ।

ਘੰਟੇ ਕੁ ਬਾਅਦ ਪਤੀ-ਪਤਨੀ ਬੱਚਿਆਂ ਸਹਿਤ ਤੇ ਮੈਂ ਵੀ ਤਾਂਗੇ ਵਿਚ ਸਵਾਰ ਹੋ ਕੇ ਕਚਹਿਰੀ ਵੱਲ ਜਾ ਰਹੇ ਸਾਂ। ਕਚਹਿਰੀ ਦਾ ਮੋੜ ਆਉਣ 'ਤੇ ਪਤਨੀ ਨੇ ਤਾਂਗਾ ਕਚਹਿਰੀ ਵੱਲ ਮੋੜਨ ਲਈ ਆਖਿਆ ਪਰ ਪਤੀ ਨੇ ਇਨਕਾਰ ਕੀਤਾ ਤੇ ਕਿਹਾ ਕਿ ਸਿੱਧੇ ਹੀ ਚੱਲੋ। ਪਤਨੀ ਹੈਰਾਨ ਹੋ ਕੇ ਪੁੱਛਣ ਲੱਗੀ ਕਿ ਕਚਹਿਰੀ ਤਾਂ ਪਿੱਛੇ ਰਹਿ ਗਈ ਹੈ ਅਸੀਂ ਕਿੱਥੇ ਜਾ ਰਹੇ ਹਾਂ ਤਾਂ ਪਤੀ ਨੇ ਪੂਰੇ ਵਿਸ਼ਵਾਸ ਨਾਲ ਕਿਹਾ ਕਿ ਅਸੀਂ ਉਸ ਛੋਟੀ ਤੇ ਝੂਠੀ ਕਚਹਿਰੀ ਵਿਚ ਨਹੀਂ ਜਾਣਾ ਬਲਕਿ ਅਸੀਂ ਦੀਨ ਤੇ ਦੁਨੀਆਂ ਦੀ ਸਭ ਤੋਂ ਵੱਡੀ ਸਰਵੋਤਮ ਕਚਹਿਰੀ ਵਿਚ ਤੇ ਸਭ ਤੋਂ ਵੱਡੇ ਮੈਜਿਸਟਰੇਟ ਦੇ ਸਾਹਮਣੇ ਪੇਸ਼ ਹੋ ਕੇ ਪ੍ਰਣ ਕਰਨਾ ਹੈ।

ਪਤਨੀ ਦੇ ਵਾਰ-ਵਾਰ ਪੁੱਛਣ 'ਤੇ ਪਤੀ ਨੇ ਦੱਸਿਆ ਕਿ ਅਸੀਂ ਦਰਬਾਰ ਸਾਹਿਬ ਸੱਚੇ ਪਾਤਸ਼ਾਹ ਦੇ ਹਜ਼ੂਰ ਪੇਸ਼ ਹੋਣ ਲਈ ਜਾ ਰਹੇ ਹਾਂ, ਪਤਨੀ ਨੇ ਦੁਬਾਰਾ ਪੁੱਛਿਆ ਕਿ ਅਸ਼ਟਾਮ ਕਿੱਥੋਂ ਮਿਲੇਗਾ ਤਾਂ ਪਤੀ ਨੇ ਲਹਿਰ ਵਿੱਚ ਆ ਕੇ ਦੱਸਿਆ ਕਿ ਸਵਾ ਪੰਜ ਰੁਪੈ ਦਾ ਕੜਾਹ ਪ੍ਰਸ਼ਾਦਿ ਕਰਾ ਕੇ ਰਸੀਦ ਰੂਪੀ ਅਸ਼ਟਾਮ ਪ੍ਰਾਪਤ ਕਰ ਲਿਆ ਜਾਵੇਗਾ ਤੇ ਜਦੋਂ ਪਤਨੀ ਨੇ ਮੋਹਰ ਬਾਰੇ ਪੁੱਛਣਾ ਕੀਤੀ ਤਾਂ ਪਤੀ ਨੇ ਮੌਜ ਵਿਚ ਆ ਕੇ ਫ਼ੁਰਮਾਇਆ ਕਿ ਜਦ ਪ੍ਰਸ਼ਾਦਿ ਮਹਾਰਾਜ ਦੀ ਹਜ਼ੂਰੀ ਵਿਚ ਸੱਜੇ ਗ੍ਰੰਥੀ ਜੀ ਨੂੰ ਪੇਸ਼ ਕਰਾਂਗੇ ਤੇ ਉਹ ਸਿੰਘ ਸਾਹਿਬ ਕਿਰਪਾਨ ਭੇਟ ਕਰਨਗੇ ਤਾਂ ਸੱਚੇ ਪਾਤਸ਼ਾਹ ਦੀ ਮੋਹਰ ਲੱਗ ਜਾਵੇਗੀ, ਆਖਰ ਪਤਨੀ ਨੇ ਮੇਰੇ ਵਲ ਗਵਾਹੀ ਦੇ ਬਾਰੇ ਪ੍ਰਸ਼ਨ ਕੀਤਾ ਕਿ ਇਸ ਵੀਰ ਦੀ ਗਵਾਹੀ ਕਿੱਥੇ ਪਾਉਗੇ ਤਾਂ ਪਤੀ ਨੇ ਕਿਸੇ ਅਧਿਆਤਮਕ ਨਸ਼ੇ ਵਿਚ ਝੂਮਦਿਆਂ ਬੜੇ ਵੈਰਾਗ ਵਿਚ ਜਵਾਬ ਦਿੱਤਾ ਕਿ ਜਦੋਂ ਮੈਂ ਮਹਾਰਾਜ ਦੀ ਹਜ਼ੂਰੀ ਵਿਚ ਨਿਮਰਤਾ ਸਹਿਤ ਹੱਥ ਜੋੜ ਕੇ ਸੱਚੇ ਮਨੋਂ ਸਾਰੀਆਂ ਬੁਰਾਈਆਂ ਛੱਡਣ ਲਈ ਅਰਦਾਸ ਬੇਨਤੀ ਕਰਾਂਗਾ ਤਾਂ ਮੇਰੇ ਹੱਕ ਵਿਚ ਇਹ ਗਵਾਂਢੀ ਵੀਰ ਮੇਰੇ ਪ੍ਰਣ ਦੀ ਪੂਰਤੀ ਲਈ ਤਨੋਂ ਮਨੋਂ ਅਰਦਾਸ ਵਿਚ ਸ਼ਾਮਿਲ ਹੋ ਕੇ ਆਪਣੀ ਗਵਾਹੀ ਪਾਉਣਗੇ ਤੇ ਉਹ ਮਹਾਨ ਸੱਚਾ ਪਾਤਸ਼ਾਹ, ਮੈਜਿਸਟਰੇਟ ਸਾਰਿਆਂ ਦੀ ਮਨੋ-ਭਾਵਨਾ ਸਮਝਕੇ ਸਾਨੂੰ ਆਪੋ ਆਪਣੇ ਪ੍ਰਣ ਨਿਭਾਉਣ ਦਾ ਬਲ ਬਖਸ਼ੇਗਾ ਤੇ ਨਿਵਾਜੇਗਾ।

**ਅੰਮ੍ਰਿਤ ਛਕੋ, ਸਿੰਘ ਸਜੋ**

***ਆਓ ਸਰਬੱਤ ਦੇ ਭਲੇ ਲਈ ਮਿਲ ਕੇ ਕੁਝ ਕਰੀਏ***

**ਪੰਜਾਬ ਦੇ ਦੁਖਾਂਤ ਦੌਰਾਨ ਪ੍ਰਭਾਵਿਤ ਪਰਿਵਾਰਾਂ ਕੋਲੋਂ ਮਦਦ ਲਈ ਅਰਜ਼ੀਆਂ ਦੀ ਮੰਗ ਅਤੇ ਸਹਾਇਤਾ ਲਈ ਅਪੀਲ**

ਸੇਵਾ ਦੇ ਪੁੰਜ ਭਾਈ ਘਨ੍ਹਈਆ ਜੀ ਦੇ ਪਾਏ ਪੂਰਨਿਆਂ 'ਤੇ ਚਲਦੇ ਹੋਏ **ਨਿਸ਼ਕਾਮ ਸਿੱਖ ਵੈਲਫੇਅਰ ਕੌਂਸਲ** (ਰਜਿ:), ਸਰਬੱਤ ਦੇ ਭਲੇ ਦੇ ਆਸ਼ੇ ਮੁਤਾਬਕ, ਨਵੰਬਰ, ੧੯੮੪ ਤੋਂ ਵਿਧਵਾ ਭੈਣਾਂ, ਅਨਾਥ ਬੱਚਿਆਂ ਤੇ ਹੋਰ ਲੋੜਵੰਦਾਂ ਦੀ ਸੇਵਾ ਵਿਚ, ਬਿਨਾਂ ਕਿਸੇ ਧਾਰਮਿਕ ਭੇਦ-ਭਾਵ ਨਾਲ, ਪੂਰੀ ਤਨਦੇਹੀ ਨਾਲ ਲੱਗੀ ਹੋਈ ਹੈ। ਹੁਣ ਪੰਜਾਬ ਵਿਚ ਪਿਛਲੇ ਡੇਢ ਦਹਾਕੇ ਦੌਰਾਨ, ਪ੍ਰਭਾਵਿਤ ਲੋੜਵੰਦ ਪਰਿਵਾਰਾਂ ਖਾਸ ਕਰਕੇ ਬਜ਼ੁਰਗਾਂ, ਬੱਚਿਆਂ ਤੇ ਵਿਧਵਾ ਭੈਣਾਂ ਨੂੰ ਸਹਾਇਤਾ ਪਹੁੰਚਾਉਣ ਦਾ ਪ੍ਰੋਗਰਾਮ ਹੈ। ਲੋੜਵੰਦ ਪਰਿਵਾਰ ਹੇਠ ਦਿੱਤੇ ਦਿੱਲੀ ਦੇ ਐਡਰੈਸ ਤੋਂ ਸਹਾਇਤਾ ਪ੍ਰਾਪਤ ਕਰਨ ਲਈ, ਬਿਨ੍ਹਾਂ ਕਿਸੇ ਕੀਮਤ ਦੇ, ਅਰਜੀ ਫਾਰਮ ਮੰਗਵਾ ਕੇ ਆਪਣੀਆਂ ਅਰਜ਼ੀਆਂ ਭੇਜ ਸਕਦੇ ਹਨ। ਅੱਗੇ ਹੀ ੧੭ ਬੱਚੇ ਅਤੇ ੯ ਬਜ਼ੁਰਗ, **ਮਾਤਾ ਗੁਜਰੀ ਸੁਖ ਨਿਵਾਸ**, ਪਿੰਡ ਖਾਨਪੁਰ ਖਰੜ (ਜ਼ਿਲ੍ਹਾ ਰੋਪੜ, ਪੰਜਾਬ) ਵਿਚ ਦਾਖਲ ਕੀਤੇ ਜਾ ਚੁੱਕੇ ਹਨ ਜਿੱਥੇ ੫੦ ਬਜ਼ੁਰਗਾਂ ਤੇ ੫੦ ਬੱਚਿਆਂ ਲਈ ਜਗ੍ਹਾ ਹੈ। ਲੋੜਵੰਦ ਬਜ਼ੁਰਗਾਂ ਤੇ ਬੱਚਿਆਂ ਦੇ ਦਾਖਲੇ ਲਈ ਫਾਰਮ ਖਰੜ ਜਾਂ ਦਿੱਲੀ ਦੇ ਐਡਰੈਸਾਂ ਤੋਂ ਫਰੀ ਪ੍ਰਾਪਤ ਕਰਕੇ ਅਰਜ਼ੀਆਂ ਦਿੱਤੀਆਂ ਜਾ ਸਕਦੀਆਂ ਹਨ।

ਕਿਉਂਕਿ ਨਿਸ਼ਕਾਮ ਕੌਂਸਲ ਕੋਲ ਪੰਜਾਬ ਦੇ ਪ੍ਰਭਾਵਿਤ ਪਰਿਵਾਰਾਂ ਨੂੰ ਸਹਾਇਤਾ ਪਹੁੰਚਾਉਣ ਲਈ ਕੋਈ ਜਮ੍ਹਾਂ ਫੰਡ ਨਹੀਂ ਹੈ ਇਸ ਲਈ ਭਾਰਤ ਅਤੇ ਬਾਹਰਲੇ ਦੇਸ਼ਾਂ ਵਿਚ ਵਸਦੇ ਦਾਨੀ ਸੱਜਣਾਂ, ਸਾਧ-ਸੰਗਤ, ਸਿੰਘ ਸਭਾਵਾਂ, ਗੁਰਦੁਆਰਿਆਂ ਤੇ ਹੋਰ ਸੰਸਥਾਵਾਂ ਨੂੰ ਵੱਧ ਤੋਂ ਵੱਧ ਸਹਾਇਤਾ ਭੇਜਣ ਲਈ ਅਪੀਲ ਕੀਤੀ ਜਾਂਦੀ ਹੈ। ਨਿਸ਼ਕਾਮ ਕੌਂਸਲ ਬਾਹਰਲੇ ਦੇਸ਼ਾਂ ਵਿਚ ਵਸਦੇ ਵੀਰਾਂ/ਭੈਣਾਂ, ਸੰਸਥਾਵਾਂ ਕੋਲੋਂ ਫਾਰਨ ਕਰੰਸੀ ਪ੍ਰਾਪਤ ਕਰਨ ਲਈ ਭਾਰਤ ਸਰਕਾਰ ਕੋਲ ਰਜਿਸਟਰਡ ਹੈ। ਸਹਾਇਤਾ Crossed Cheque/Bank Draft ਰਾਹੀਂ Nishkam Sikh Welfare Council (Regd.)—Punjab Relief & Rehabilitation Fund ਦੇ ਨਾਂ 'ਤੇ Nishkam Medical Centre, B-Block, Tilak Vihar, New Delhi—110018 (Phone : 5412601, 5101848) ਦੇ ਪਤੇ 'ਤੇ ਭੇਜੀ ਜਾ ਸਕਦੀ ਹੈ। ਸ਼ੁਰੂ ਕੀਤੇ ਫੰਡ ਨੂੰ ਸੁਚੱਜੇ ਤਰੀਕੇ ਤੇ ਨੇਕ-ਨੀਤੀ ਨਾਲ ਚਲਾਉਣ ਲਈ ਸਾਬਕਾ ਚੀਫ ਜਸਟਿਸ ਸ੍ਰ. ਰਣਜੀਤ ਸਿੰਘ ਜੀ ਦੀ ਅਗਵਾਈ ਵਿਚ ਇਕ ਕਮੇਟੀ ਬਣਾ ਦਿੱਤੀ ਗਈ ਹੈ। ਸਨਿਮਰ ਬੇਨਤੀ ਹੈ ਕਿ ਵੱਧ ਤੋਂ ਵੱਧ ਸਹਾਇਤਾ ਭੇਜ ਕੇ ਅਕਾਲ ਪੁਰਖ ਦੀਆਂ ਖੁਸ਼ੀਆਂ ਪ੍ਰਾਪਤ ਕਰੋ ਜੀ। ਭੇਜੀ ਗਈ ਸਹਾਇਤਾ ਨੂੰ Income Tax Act, ਦੇ 1961 Section 80G ਤਹਿਤ ਛੋਟ ਪ੍ਰਾਪਤ ਹੈ।

# ਕੀਰਤਨ ਪਰੰਪਰਾ

ਪ੍ਰੋ: ਕਰਤਾਰ ਸਿੰਘ

ਕੀਰਤਨ ਦੀ ਅਨਮੋਲ ਦਾਤ ਸਾਨੂੰ ਗੁਰੂਆਂ ਤੋਂ ਪ੍ਰਾਪਤ ਹੋਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ੧੯ ਰਾਗਾਂ ਵਿਚ, ਗੁਰੂ ਅਮਰਦਾਸ ਜੀ ਨੇ ੧੭ ਰਾਗਾਂ ਵਿਚ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ੩੦-੩੦ ਰਾਗਾਂ ਵਿਚ ਬਾਣੀ ਉਚਾਰਣ ਕੀਤੀ ਅਤੇ ਕੀਰਤਨ ਸਿੱਖ ਦੇ ਜੀਵਨ ਦਾ ਅਨਿੱਖੜਵਾਂ ਅੰਗ ਹੀ ਬਣ ਗਿਆ। ਸ੍ਰੀ ਗੁਰੂ ਹਰਗੋਬਿੰਦ ਪਾਤਸ਼ਾਹ ਜੀ ਦੇ ਸਮੇਂ ਕੀਰਤਨ ਦੇ ਨਾਲ-ਨਾਲ ਢਾਡੀਆਂ ਦੁਆਰਾ ਢੱਡ ਤੇ ਸਾਰੰਗੀ ਨਾਲ ਵਾਰਾਂ ਗਾਉਣ ਦੀ ਪ੍ਰਥਾ ਵੀ ਅਰੰਭ ਹੋ ਗਈ। ਗੁਰੂ ਹਰਿ ਰਾਏ ਅਤੇ ਗੁਰੂ ਹਰਿ ਕ੍ਰਿਸ਼ਨ ਜੀ ਦੇ ਸਮੇਂ ਵੀ ਕੀਰਤਨ ਦੀ ਮਰਯਾਦਾ ਚਲਦੀ ਰਹੀ। ਗੁਰੂ ਤੇਗ ਬਹਾਦਰ ਜੀ ਨੇ ੧੫ ਰਾਗਾਂ ਵਿਚ ਬਾਣੀ ਉਚਾਰਣ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਵੀ ਸੰਗੀਤ ਵਿੱਦਿਆ ਵਿਚ ਮਾਹਿਰ ਸਨ। ਉਨ੍ਹਾਂ ਦੇ ਸਮੇਂ ਵੀ ਕੀਰਤਨ ਪਰੰਪਰਾ ਚਲਦੀ ਰਹੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੪ ਤੋਂ ੧੩੫੨ ਤੱਕ ਸਾਰੀ ਹੀ ਬਾਣੀ ਰਾਗਬੱਧ ਹੈ। ਜੋ ੬ ਗੁਰੂ ਸਾਹਿਬਾਨ, ੩ ਸਿੱਖਾਂ ਅਤੇ ੧੫ ਭਗਤਾਂ ਦੀ ਰਚਨਾ ਹੈ। ਗੁਰੂ ਕਾਲ ਤੋਂ ਬਾਦ ਵੀ ਸ੍ਰੀ ਦਰਬਾਰ ਸਾਹਿਬ ਵਿਖੇ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ, ਸਿੱਖ ਮਿਸਲਾਂ ਦੇ ਸਰਦਾਰ ਸ੍ਰੀ ਦਰਬਾਰ ਸਾਹਿਬ ਦਰਸ਼ਨਾਂ ਨੂੰ ਆਉਂਦੇ ਤੇ ਬਾਣੀ ਦਾ ਕੀਰਤਨ ਸੁਣਦੇ।

ਕੀਰਤਨ ਪਰੰਪਰਾ ਦੀ ਸਾਂਭ ਵਿੱਚ ਰਬਾਬੀਆਂ ਦਾ ਵੀ ਬਹੁਤ ਯੋਗਦਾਨ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਥਮ ਰਬਾਬੀ ਭਾਈ ਮਰਦਾਨਾ ਜੀ ਨੇ ਜੀਵਨ ਪ੍ਰਯੰਤ ਤਕਰੀਬਨ ਪੰਜ ਦਹਾਕੇ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਕੀਰਤਨ ਦੀ ਸੇਵਾ ਨਿਭਾਈ ਹੈ। ਇਹਨਾਂ ਤੋਂ ਪਿੱਛੋਂ ਇਹਨਾਂ ਦੇ ਪੁੱਤਰ ਭਾਈ ਸਜਾਦਾ ਅਤੇ ਭਾਈ ਰਜ਼ਾਦਾ ਗੁਰੂ ਘਰ ਵਿਚ ਕੀਰਤਨ ਦੀ ਸੇਵਾ ਕਰਦੇ ਰਹੇ। ਫਿਰ ਭਾਈ ਰਜ਼ਾਦਾ ਦੇ ਪੁੱਤਰ ਭਾਈ ਸਾਦੂ ਕੀਰਤਨ ਦੀ ਸੇਵਾ ਕਰਦੇ ਰਹੇ। ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਡੱਲਾ ਨਿਵਾਸੀ ਸਿੱਖ ਭਾਈ ਪਾਂਧਾ ਤੇ ਭਾਈ ਬੂਲ ਕੀਰਤਨ ਦੀ ਸੇਵਾ ਕਰਦੇ ਰਹੇ। ਸ੍ਰੀ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਭਾਈ ਸੱਤਾ ਤੇ ਬਲਵੰਡ ਕੀਰਤਨ ਕਰਦੇ ਰਹੇ। ਭਾਈ ਸੱਤਾ ਤੇ ਬਲਵੰਡ ਪਹਿਲੇ ਰਬਾਬੀ ਹਨ, ਜਿਹਨਾਂ ਨੇ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਸਾਹਿਬ ਵਿਖੇ ਕੀਰਤਨ ਸੇਵਾ ਦਾ ਅਰੰਭ ਕੀਤਾ। ਗੁਰੂ ਅਰਜੁਨ ਦੇਵ ਜੀ ਨੇ ਜਦੋਂ ਕੀਰਤਨ ਦੀ ਦਾਤ ਗੁਰਸਿੱਖਾਂ ਦੀ ਝੋਲੀ ਪਾਈ ਤਾਂ ਫਿਰ ਕੀਰਤਨ ਕਰਨ ਵਾਲੀਆਂ ਦੋ ਸ਼੍ਰੇਣੀਆਂ – ਰਬਾਬੀ ਅਤੇ ਰਾਗੀ (ਸਿੱਖ ਕੀਰਤਨੀਏ) ਬਣ ਗਈਆਂ। ਗੁਰੂ ਕਾਲ ਅਤੇ ਬਾਅਦ ਵਿਚ ਵੀ ਸ੍ਰੀ ਦਰਬਾਰ ਸਾਹਿਬ ਵਿਖੇ ਕੀਰਤਨ ਸੇਵਾ ਰਬਾਬੀ ਅਤੇ ਰਾਗੀ ਕਰਦੇ ਰਹੇ। ਕੀਰਤਨ ਕਲਾ ਵਿਚ ਨਿਪੁੰਨ ਰਬਾਬੀਆਂ ਅਤੇ ਰਾਗੀਆਂ ਦੋਹਾਂ ਸ਼੍ਰੇਣੀਆਂ ਵਿਚ ਹੀ ਅਨੇਕ ਸੰਗੀਤ ਕਲਾ ਵਿਚ ਨਿਪੁੰਨ ਕੀਰਤਨੀਆਂ ਨੇ ਆਪਣੀ ਕੀਰਤਨ ਸੇਵਾ ਦੁਆਰਾ ਕੀਰਤਨ ਦੀਆਂ ਉਚ ਪਰੰਪਰਾਵਾਂ ਨੂੰ ਕਾਇਮ ਰੱਖਿਆ ਤੇ ਕੀਰਤਨ ਦੇ ਅਮੀਰ ਵਿਰਸੇ ਵਿਚ ਯੋਗਦਾਨ ਪਾਇਆ। ਸ੍ਰੀ ਦਰਬਾਰ ਸਾਹਿਬ ਵਿਖੇ ਕੁਲ ੧੫ ਚਉਂਕੀਆਂ ਦੀ ਕੀਰਤਨ ਮਰਯਾਦਾ ਚਲੀ ਆ ਰਹੀ ਹੈ। ਜਿਸ ਵਿਚ ੮ ਚੌਂਕੀਆਂ ਰਾਗੀਆਂ ਦੀਆਂ ਅਤੇ ੭ ਚਉਂਕੀਆਂ ਰਬਾਬੀਆਂ ਦੀਆਂ ਹੁੰਦੀਆਂ। ਦੇਸ਼ ਦੀ ਵੰਡ ਸਮੇਂ ਰਬਾਬੀ ਸ਼੍ਰੇਣੀ, ਜੋ ਕੀਰਤਨ ਦੁਆਰਾ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਘਰ ਨਾਲ ਜੁੜੀ ਹੋਈ ਸੀ, ਪਾਕਿਸਤਾਨ ਜਾਣ ਕਾਰਨ ਟੁੱਟ ਗਈ ਅਤੇ ਇਹਨਾਂ ਦੀ ਕੀਰਤਨ ਸੇਵਾ ਵੀ ਸਿੱਖ ਰਾਗੀਆਂ ਦੇ ਜ਼ਿੰਮੇ ਆ ਗਈ। ਉਸ ਸਮੇਂ ਰਾਗੀਆਂ ਦੀ ਸ਼੍ਰੇਣੀ ਵਿਚ ਵੀ ਕਈ ਪੁਰਾਣੇ ਤੇ ਰਾਗ ਵਿੱਦਿਆ ਵਿਚ ਨਿਪੁੰਨ ਨਾਮੀ ਕੀਰਤਨੀਏ ਸਨ ਤੇ ਨਵੀਂ ਪੀੜ੍ਹੀ ਵਿਚ ਵੀ ਕੀਰਤਨ ਵਿੱਦਿਆ ਸਿੱਖਣ ਲਈ ਉਤਸ਼ਾਹ ਰੱਖਣ ਵਾਲੇ ਰਿਆਜ਼ੀ ਵੀ ਸਨ। ਉਸ ਪ੍ਰਭਾਵ ਸਦਕਾ ਕੀਰਤਨ ਪਰੰਪਰਾ ਦਾ ਸਰੂਪ ਲਗਭਗ ੨੦-੨੫ ਸਾਲ ਤਕ ਕਾਇਮ ਰਿਹਾ।

ਕੀਰਤਨ ਚਉਂਕੀ ਦੀ ਮਰਯਾਦਾ ਅਨੁਸਾਰ ਰਾਗੀ ਜਥਾ ਤੰਤੀ ਸਾਜ਼ ਤੇ ਤਬਲਾ ਸੁਰ ਕਰਨ ਤੋਂ ਪੰਜ ਸੱਤ ਮਿੰਟ ਰਾਗ ਦਾ ਲਹਿਰਾ (ਸ਼ਾਨ) ਵਜਾਂਦਾ, ਜ਼ਿਆਦਾ ਕਰਕੇ ਤੀਨਤਾਲ ਵਿਚ, ਜਿਸ ਨਾਲ ਉਸ ਰਾਗ ਦਾ ਵਾਤਾਵਰਣ ਬਣ ਜਾਂਦਾ, ਤਬਲੇ (ਜੋੜੀ) ਵਾਲਾ ਵੀ ਕਾਇਦਾ ਪਲਟੇ, ਪਰਨਾਂ ਆਦਿ ਵਜਾ ਕੇ ਤਿਹਾਈਆਂ ਨਾਲ ਮੁਕਾਅ ਕਰਦਾ। ਉਪਰੰਤ ਮੰਗਲਾਚਰਨ ਅਰੰਭ ਹੁੰਦਾ। ਪਹਿਲਾਂ ਜਥੇ ਦਾ ਮੁਖੀ ਤੇ ਫਿਰ ਦੂਜੇ ਸਾਥੀ ਵਾਰੀ ਵਾਰੀ ਵਿਲੰਬਿਤ ਲੈਅ ਏਕਤਾਲ ਜਾਂ ਜੱਤ ਤਾਲ ਦਾ ਠੇਕਾ ਰਖਵਾ ਕੇ ਕੀਰਤਨ ਦੀ ਅਰੰਭਤਾ ਲਈ ਬੇਨਤੀਆਂ ਦੇ ਸਲੋਕਾਂ ਦਾ ਗਾਇਨ ਕਰਦੇ। ਐਸਾ ਮਾਹੌਲ ਬਣ ਜਾਂਦਾ ਜਿਵੇਂ ਗੁਰੂ ਦੀ ਸ਼ਰਨ ਆ ਕੇ ਬੇਨਤੀਆਂ ਤੇ ਜੋਦੜੀਆਂ ਕਰਕੇ ਕੀਰਤਨ ਦੀ ਅਰੰਭਤਾ ਦੀ ਆਗਿਆ ਲਈ ਜਾ ਰਹੀ ਹੈ, '**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥**' ਇਸ ੧੫/੨੦ ਮਿੰਟ ਦੇ ਸਮੇਂ ਵਿਚ ਰਾਗ ਦਾ ਪੂਰਾ ਵਾਤਾਵਰਣ ਛਾ ਜਾਂਦਾ, ਗਾਇਨ ਕਰਨ ਵਾਲਿਆਂ ਤੇ ਸ੍ਰੋਤਿਆਂ ਦੀਆਂ ਸੁਰਤਾਂ ਟਿਕ ਜਾਂਦੀਆਂ। ਮੰਗਲਾਚਰਨ ਤੋਂ ਬਾਦ ਪਹਿਲੇ ਸ਼ਬਦ ਦਾ ਗਾਇਨ ਕੁਝ ਜਥੇ ਚਾਰ ਤਾਲ ਵਿਚ ਅਰੰਭ ਕਰਦੇ। ਅਸਥਾਈ ਦੇ ਸ਼ੁਰੂ ਵਿਚ ਤਬਲੇ (ਜੋੜੀ) ਵਾਲਾ ਏਕ ਤਾਲ ਦਾ ਹੀ ਠੇਕਾ ਰਖਦਾ ਪਰ ਖੁੱਲ੍ਹੇ ਬੋਲ ਸਾਥ ਵੀ ਵਜਾਉਂਦਾ। ਅੰਤਰੇ ਵਿਚ ਵੀ ਸਾਥ ਵਜਾ ਕੇ ਹੀ ਸੰਗਤ ਕਰਦਾ ਅਤੇ ਵੱਖ ਵੱਖ ਲੈਅ-ਕਾਰੀਆਂ ਵੀ ਦਿਖਾਈਆਂ ਜਾਂਦੀਆਂ ਤੇ ਤਿਹਾਈਆਂ ਦੇ ਕੇ ਮੁਕਾਅ ਕੀਤਾ ਜਾਂਦਾ। ਸ਼ਬਦ ਗਾਇਨ ਕਰਨ ਵਾਲੇ ਵੀ ਬੋਲ ਬਾਂਟ ਦੁਆਰਾ ਤੇ ਹੋਰ ਲੈਅ-ਕਾਰੀਆਂ ਦਿਖਾਂਦੇ ਤੇ ਵੱਖ-ਵੱਖ ਤਿਹਾਈਆਂ ਦੇ ਕੇ ਸੱਮ ਤੇ ਆਉਂਦੇ ਤੇ ਸ਼ਬਦ ਦੀ ਸਮਾਪਤੀ ਕਰਦੇ। ਕਈ ਹੋਰ ਕੀਰਤਨੀਏ ਪਹਿਲੇ ਸ਼ਬਦ ਦਾ ਗਾਇਨ ਧਮਾਰ, (ਪੰਜਾਬ ਬਾਜ) ਝਪਤਾਲ, ਜਤ ਤਾਲ, ਮੱਤ ਤਾਲ, ਕੁੰਭ ਤਾਲ, ਪੰਚਮ ਸੁਵਾਰੀ ਆਦਿ ਕਿਸੇ ਤਾਲ ਵਿਚ ਵਿਲੰਬਿਤ ਲੈਅ ਵਿਚ ਅਰੰਭ ਕਰਦੇ। ਇਨ੍ਹਾਂ ਸ਼ਬਦਾਂ ਵਿਚ ਖਿਆਲ ਗਾਇਨ ਸ਼ੈਲੀ ਦਾ ਹੀ ਜ਼ਿਆਦਾ ਪ੍ਰਭਾਵ ਰਹਿੰਦਾ। ਅਲਾਪ, ਬੋਲ ਅਲਾਪ ਤੇ ਤਾਨਾਂ ਅਕਾਰ ਵਿਚ ਬੋਲ ਤਾਨਾਂ ਦਾ ਪ੍ਰਯੋਗ ਕੀਤਾ ਜਾਂਦਾ। ਐਸੀਆਂ ਸ਼ਬਦ ਬੰਦਸ਼ਾਂ ਵਿਚ ਭਾਵੇਂ ਰਾਗਦਾਰੀ ਦਾ ਪ੍ਰਭਾਵ ਜ਼ਿਆਦਾ ਜਾਗਦਾ ਪਰ ਫਿਰ ਵੀ ਸ਼ਬਦ ਦੀ ਪ੍ਰਧਾਨਤਾ ਬਣੀ ਰਹਿੰਦੀ ਤੇ ਸ੍ਰੋਤਾ ਬਾਣੀ ਨਾਲ ਜੁੜਿਆ ਰਹਿੰਦਾ। ਦੂਜਾ ਸ਼ਬਦ ਉਸੇ ਰਾਗ ਵਿਚ ਹੀ ਤੀਨਤਾਲ/ਏਕਤਾਲ ਮੱਧ ਲੈਅ ਵਿਚ ਅਰੰਭ ਕੀਤਾ ਜਾਂਦਾ। ਜਥੇ ਦੇ ਸਾਰੇ ਮੈਂਬਰ ਵਾਰੀ ਵਾਰੀ ਅਲਾਪ, ਬੋਲ ਅਲਾਪ, ਤਾਨਾਂ ਤੇ ਬੋਲ ਤਾਨਾਂ ਦਾ ਪ੍ਰਯੋਗ ਕਰਦੇ। ਤਿਹਾਈਆਂ ਦਾ ਵੀ ਪ੍ਰਯੋਗ ਹੁੰਦਾ। ਸ਼ਬਦ ਵਿਚ ਪ੍ਰਮਾਣ ਇਕੱਠੇ ਮਿਲ ਕੇ ਵੀ ਤੇ ਵਾਰੀ ਵਾਰੀ ਵੀ ਗਾਇਨ ਕਰਕੇ ਸ੍ਰੋਤਿਆਂ ਨੂੰ ਕੀਰਤਨ ਨਾਲ ਜੋੜਦੇ। ਸ਼ਬਦ

ਦੀਆਂ ਅੰਤਲੀਆਂ ਪੰਗਤੀਆਂ ਦੁਰਤ ਲੈਅ ਵਿਚ ਗਾਈਆਂ ਜਾਂਦੀਆਂ ਤੇ ਤਾਨਾਂ ਦਾ ਪ੍ਰਯੋਗ ਵੀ ਕੀਤਾ ਜਾਂਦਾ। ਆਮ ਤੌਰ ਤੇ ਤਿਹਾਈਆਂ ਦੇ ਕੇ ਹੀ ਸ਼ਬਦ ਦੀ ਸਮਾਪਤੀ ਹੁੰਦੀ। ਤੀਜੇ ਸ਼ਬਦ ਦਾ ਗਾਇਨ ਦੀਪਚੰਦੀ, ਛੋਟਾ ਤੀਨਤਾਲ, ਰੂਪਕ, ਕਹਿਰਵਾ, ਦਾਦਰਾ ਆਦਿ ਕਿਸੇ ਤਾਲ ਵਿਚ ਹੁੰਦਾ। ਇਸ ਸ਼ਬਦ ਦਾ ਗਾਇਨ ਕੁਝ ਸੁਖੇਲ ਢੰਗ ਦਾ ਹੁੰਦਾ ਤੇ ਕਈ ਵਾਰੀ ਉਸ ਰਾਗ ਵਿਚ ਜਾਂ ਕਿਸੇ ਹੋਰ ਪ੍ਰਚਲਿਤ ਸੁਖੇਨ ਰਾਗ ਭੈਰਵੀ, ਪਹਾੜੀ, ਸਿੰਧੜਾ, ਪੀਲੋ ਆਦਿ ਰਾਗ ਵਿਚ ਗਾਇਆ ਜਾਂਦਾ। ਜਥੇ ਦੇ ਮੈਂਬਰ ਵਾਰੀ ਵਾਰੀ ਅਲਾਪ ਵੀ ਲੈਂਦੇ ਤੇ ਪ੍ਰਮਾਣ ਦੇ ਕੇ ਕੀਰਤਨ ਦਾ ਰਸ ਬੰਨ੍ਹ ਦਿੰਦੇ। ਆਮ ਤੌਰ ਤੇ ਰਬਾਬੀ ਜਥੇ ਇਹ ਸ਼ਬਦ ਕਵਾਲੀ ਢੰਗ ਨਾਲ ਗਾਇਨ ਕਰਦੇ। ਉਹ ਸ਼ਬਦ ਵਿਚ ਅਲਾਪ ਤਾਂ ਵਾਰੀ ਵਾਰੀ ਹੀ ਲੈਂਦੇ ਪਰ ਪ੍ਰਮਾਣ, ਦਾ ਮਿਲ ਕੇ ਹੀ ਗਾਇਨ ਕਰਦੇ ਤੇ ਸੰਗਤਾਂ ਨੂੰ ਕੀਰਤਨ ਨਾਲ ਜੋੜ ਲੈਂਦੇ। ਤੀਜੇ ਜਾਂ ਚੌਥੇ ਸ਼ਬਦ ਦੀ ਸਮਾਪਤੀ ਤੋਂ ਬਾਅਦ ਪਉੜੀ ਲਗਾ ਕੇ ਕੀਰਤਨ ਚਉਕੀ ਦੀ ਸਮਾਪਤੀ ਹੁੰਦੀ। ਪਰ ਕੀਰਤਨ ਪਰੰਪਰਾ ਦੇ ਇਸ ਅਮੀਰ ਵਿਰਸੇ ਦਾ ਸਰੂਪ ਅੱਜ ਅਲੋਪ ਹੋ ਗਿਆ ਹੈ। ਪੁਰਾਣੀ ਪੀੜ੍ਹੀ ਦੇ ਜਾਣ ਨਾਲ ਕੀਰਤਨ ਦੀ ਪਰੰਪਰਾਗਤ ਸ਼ੈਲੀ ਨੂੰ ਬਹੁਤ ਧੱਕਾ ਲੱਗਾ ਹੈ। ਅੱਜ ਦਾ ਪ੍ਰਚੱਲਿਤ ਕੀਰਤਨ ਭੈਰਵੀ, ਪਹਾੜੀ, ਸ਼ਿਵਰੰਜਨੀ, ਕਲਾਵਤੀ ਆਦਿ ਕੁਝ ਰਾਗਾਂ ਵਿਚ ਤੇ ਕਹਿਰਵਾ, ਦਾਦਰਾ ਤਾਲਾਂ ਤਕ ਹੀ ਸੀਮਿਤ ਰਹਿ ਗਿਆ ਹੈ। ਇਸ ਤਰ੍ਹਾਂ ਲੋਕ ਗੀਤਾਂ ਦੀਆਂ ਧੁਨਾਂ ਤੇ ਫਿਲਮੀ ਤਰਜ਼ਾਂ ਤੇ ਸ਼ਬਦਾਂ ਦਾ ਗਾਇਨ ਕਰਕੇ ਅਸੀਂ ਸੰਗਤਾਂ ਨੂੰ ਆਪਣੇ ਕੀਰਤਨ ਦੇ ਅਮੀਰ ਵਿਰਸੇ ਤੋਂ ਦੂਰ ਲੈ ਜਾ ਰਹੇ ਹਾਂ। ਅੱਜ ਦੇ ਕੀਰਤਨ ਦਰਬਾਰਾਂ ਵਿਚ ਭਾਗ ਲੈਣ ਵਾਲੇ ਮਹਾਨ ਕੀਰਤਨੀਏ ਵੀ ਨਿਰਧਾਰਤ ਰਾਗਾਂ ਵਿਚ ਤੀਨ ਤਾਲ ਵਿਚ ਵੀ ਸ਼ਬਦ ਗਾਇਨ ਕਰਨ ਦੀ ਲੋੜ ਨਹੀਂ ਸਮਝਦੇ। ਰਾਗ ਵਿਹੂਣ ਕੀਰਤਨ, ਕੀਰਤਨ ਨਹੀਂ ਹੈ। ਜਾਗਦੀ ਜੋਤ ਨੂੰ ਹਾਜ਼ਰ ਨਾਜ਼ਰ ਜਾਣ, ਨਿੰਮ੍ਰਤ ਹੋ ਕੇ, ਸ਼ਬਦ ਦੁਆਰਾ ਰਾਗ ਦਾ ਸਰੂਪ ਅਲਾਪਣ ਨਾਲ, ਵਾਤਾਵਰਣ ਬਣ ਜਾਣ ਨਾਲ ਸ਼ਬਦ ਨੂੰ ਮੁੱਖ ਰੱਖ ਕੇ ਗਾਇਨ ਹੋਵੇਗਾ, ਤਾਂ ਹੀ ਕੀਰਤਨ ਹੈ। ਕੀਰਤਨ ਵਿਚ ਰਾਗਦਾਰੀ ਨੂੰ ਮੁੱਖ ਨਹੀਂ ਰੱਖਿਆ ਜਾ ਸਕਦਾ, ਨਾ ਹੀ ਸਰਗਮਾਂ ਦਾ ਪ੍ਰਯੋਗ ਕੀਤਾ ਜਾ ਸਕਦਾ  ਹੈ। ਅਸਾਂ ਤਾਂ ਸ਼ਬਦ ਨਾਲ ਜੁੜਨਾ ਹੈ। ਰਾਗ ਤਾਂ ਮਾਧਿਅਮ ਹੈ। ਗੁਰਬਾਣੀ ਰਾਗਾਂ ਵਿਚ ਰਚੀ ਹੋਈ ਹੈ। ਅਤੇ ਅਸੀ ਉਨ੍ਹਾਂ ਰਾਗਾਂ ਵਿਚ ਗੁਰਬਾਣੀ ਦਾ ਗਾਇਨ ਕਰਨ ਤੋਂ ਮੁਨੱਕਰ ਹੋ ਕੇ ਕਿਵੇਂ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕਦੇ ਹਾਂ? ਸਮੂਹ ਗੁਰ ਅਸਥਾਨ ਕੀਰਤਨ ਪ੍ਰਸਾਰਨ ਦੇ ਸੋਮੇ ਹਨ, ਜਿਥੇ ਸੰਗਤਾਂ ਨਿੱਤ ਗੁਰੂ ਦਰਬਾਰ ਵਿਚ ਹਾਜ਼ਰ ਹੋ ਕੇ ਕੀਰਤਨ ਸੁਣਦੀਆਂ ਹਨ। ਜੇ ਕੀਰਤਨ ਤੇ ਪ੍ਰਬੰਧਕ ਸ਼੍ਰੇਣੀ ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੰਘ ਸਭਾਵਾਂ ਅਤੇ ਹੋਰ ਗੁਰਮਤਿ ਪ੍ਰਚਾਰ ਸੁਸਾਇਟੀਆਂ ਆਉਂਦੀਆਂ ਹਨ, ਨਿਸਚਾ ਕਰ ਲੈਣ ਤਾਂ ਕੀਰਤਨ ਸ਼ੈਲੀ ਦਾ ਅਸਲ ਤੇ ਪੁਰਾਤਨ ਸਰੂਪ ਫਿਰ ਵਾਪਸ ਲਿਆਇਆ ਜਾ ਸਕਦਾ ਹੈ। ਅਸੀਂ ਪਿਉ ਦਾਦੇ ਦੇ ਖਜ਼ਾਨੇ 'ਚੋ ਆਪਣੇ ਵਿਰਸੇ ਦੀ ਸੰਭਾਲ ਕਰੀਏ ਤਾਂ ਜੋ ਗੁਰ ਅਸਥਾਨਾਂ ਵਿਚ ਰਾਗ ਵਿਹੂਣੇ ਕੀਰਤਨ ਦੀ ਥਾਂ ਸਦੈਵ ਰਾਗ-ਅਧਾਰਤ ਕੀਰਤਨ ਦੀਆਂ ਧੁਨੀਆਂ ਗੂੰਜਦੀਆਂ ਰਹਿਣ ਤੇ ਅੱਜ ਦੇ ਪ੍ਰਚਲਿਤ ਸ਼ਬਦ ਗੀਤਾਂ ਤੇ ਅਧਾਰਤ ਕੀਰਤਨ ਦਰਬਾਰਾਂ ਦੀ ਥਾਂ ਤੇ ਗੁਰਮਤਿ ਸੰਗੀਤ ਅਧਾਰਤ ਅਦੁੱਤੀ ਕੀਰਤਨ ਦਰਬਾਰ ਦੇ ਪ੍ਰਵਾਹ ਚਲਦੇ ਰਹਿਣ। ਅਸੀਂ ਮਾਣ ਕਰ ਸਕੀਏ ਕਿ ਸਾਡੇ ਕੀਰਤਨੀਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਮੁੱਖ ਰਾਗਾਂ ਵਿਚ ਸ਼ਬਦ ਗਾਇਨ ਕਰਨ ਦੇ ਸਮਰੱਥ ਹਨ ਅਤੇ ੩੦ ਮਿਸ਼ਰਤ ਰਾਗਾਂ ਦੇ ਗਿਆਨ ਦੇ ਨਾਲ-ਨਾਲ ਭਾਰਤੀ ਸੰਗੀਤ ਦੇ ਪ੍ਰਚਲਿਤ ਅਨੇਕ ਰਾਗਾਂ ਵਿਚ ਵੀ ਕਲਾਤਮਕ ਢੰਗ ਨਾਲ ਕੀਰਤਨ ਵਿਚ ਨਿਪੁੰਨ ਹਨ।

ਗੁਰਮਤਿ ਸੰਗੀਤ ਦੀ ਉਪਜ ਭਾਵੇਂ ਭਾਰਤੀ ਸੰਗੀਤ ਤੋਂ ਹੀ ਹੈ ਪਰ ਇਸ ਦਾ ਇਕ ਆਪਣਾ ਹੀ ਵਿਸ਼ੇਸ਼ ਸਥਾਨ ਹੈ। ਇਸਦੀ ਆਪਣੀ ਇਕ ਨਵੇਕਲੀ ਹੀ ਸ਼ੈਲੀ ਹੈ ਜਿਸ ਵਿਚੋਂ ਦੂਜੀਆਂ ਗਾਇਨ ਸ਼ੈਲੀਆਂ ਦੇ ਤਕਰੀਬਨ ਸਾਰੇ ਹੀ ਪ੍ਰਚਲਿਤ ਅੰਗਾਂ ਦੀ ਖੁਸ਼ਬੂ ਆਉਂਦੀ ਹੈ। ਕੀਰਤਨ ਇਕ ਭਗਤੀ ਤੇ ਸ਼ਾਤ ਰਸ ਭਰਪੂਰ ਸ਼ਬਦ ਪ੍ਰਧਾਨ ਗਾਇਕੀ ਹੈ, ਜਿਸ ਵਿਚ ਧਰੁਪਦ ਅੰਗ ਦੀਆਂ ਲੈਅ-ਕਾਰੀਆਂ ਜਾਂ ਖਿਆਲ ਅੰਗ ਦੀਆਂ ਬਾਰੀਕੀਆਂ ਅਲਾਪ, ਬੋਲ ਅਲਾਪ, ਤਾਨ, ਬੋਲ ਤਾਨ ਤੇ ਬੋਲ ਬਾਣ ਆਦਿ ਦੇ ਪ੍ਰਯੋਗ ਦੇ ਨਾਲ-ਨਾਲ ਅਰਧ-ਸ਼ਾਸਤਰੀ ਤੇ ਸੁਗਮ ਸੰਗੀਤ ਦੀ ਝਲਕ ਵੀ ਆਉਂਦੀ ਹੈ ਪਰ ਸ਼ਬਦ ਦੀ ਪ੍ਰਧਾਨਤਾ ਕਾਇਮ ਰਹਿੰਦੀ ਹੈ। ਸਰੋਤਾ ਬਾਣੀ ਨਾਲ ਜੁੜਿਆ ਰਹੰਦਾ ਹੈ ਤੇ ਅੰਮ੍ਰਿਤ ਰਸ ਹਰਿ ਕੀਰਤਨ ਨੂੰ ਪੀਂਦਾ ਹੈ।

ਜਦੋਂ ਕੋਈ ਵਸਤੂ ਨਿਯਮਤ ਰੂਪ ਵਿਚ ਚਲ ਰਹੀ ਹੈ ਤਾਂ ਉਸਦੀ ਅਸਲ ਹੋਂਦ ਤੇ ਮਾਨ ਮਰਯਾਦਾ ਕਾਇਮ ਰਹਿੰਦੀ ਹੈ। ਪਰ ਅਨਿਯਮਿਤ ਤੇ ਮਰਯਾਦਾ ਰਹਿਤ ਹੋਣ ਨਾਲ ਉਸ ਦਾ ਵਿਗੜਿਆ ਹੋਇਆ ਰੂਪ ਅਸਲ ਰੂਪ ਨੂੰ ਧੁੰਦਲਾ ਹੀ ਨਹੀਂ ਕਰਦਾ ਸਗੋਂ ਅਣਹੋਂਦ ਵਿਚ ਬਦਲ ਦਿੰਦਾ ਹੈ। ਭਾਵੇਂ ਸਮੇਂ ਦੇ ਪਰਿਵਰਤਨ ਨਾਲ ਕੁਝ ਕੁ ਤਬਦੀਲੀਆਂ ਆਉਂਦੀਆਂ ਹੀ ਹਨ, ਪਰ ਮੁੱਢਲੇ ਸਿਧਾਂਤ ਤਾਂ ਕਾਇਮ ਰਹਿੰਦੇ ਹਨ। ਗੁਰੂ ਅਰਜੁਨ ਦੇਵ ਜੀ ਨੇ ਕੀਰਤਨ ਨਾਲ ਸਾਡੀਆਂ ਝੋਲੀਆਂ ਭਰ ਦਿੱਤੀਆਂ ਤੇ ਇਸ ਦਾਤ ਨਾਲ ਸਾਨੂੰ ਮਾਲਾਮਾਲ ਕਰ ਦਿੱਤਾ, ਅਸੀਂ ਆਪਣੇ ਅੰਦਰ ਝਾਤ ਮਾਰੀਏ ਕਿ ਕਿਤੇ ਅਸੀਂ ਕੰਗਾਲ ਤੇ ਸੱਖਣੇ ਹੀ ਨਾ ਰਹਿ ਜਾਈਏ। ਗੁਰੂ ਦੀ ਬਖਸ਼ਿਸ਼ ਦੁਆਰਾ ਪਰੰਪਰਾਗਤ ਕਲਾਤਮਕ ਢੰਗ ਦੇ ਕੀਰਤਨ ਜੋ ਸ਼ਾਤ ਤੇ ਭਗਤੀ ਰਸ ਦਾ ਸੋਮਾ ਹੈ, ਉਸ ਨੂੰ ਪੌਪ ਤੇ ਡਿਸਕੋ ਸੰਗੀਤ ਦੀ ਭੜਕੀਲੀ ਰੰਗਤ ਦੇ ਕੇ, ਫਿਲਮੀ ਤੇ ਲੋਕ ਗੀਤਾਂ ਦੀਆਂ ਧੁਨਾਂ ਤੇ ਸ਼ਬਦ ਗਾਇਨ ਕਰਕੇ, ਕੋਰਡਜ਼ ਦੇ ਪ੍ਰਯੋਗ ਤੇ ਦੋ-ਗਾਣਾ ਸਟਾਈਲ ਦਾ ਰੂਪ ਦੇ ਕੇ, ਸਰਗਮਾਂ ਦੀ ਵਰਤੋਂ ਕਰਕੇ ਕੀਰਤਨ ਦੇ ਪਰੰਪਰਾਗਤ ਅਸਲ ਰੂਪ ਨੂੰ ਧੁੰਦਲਾ ਹੋਣ ਤੋਂ ਬਚਾਉਣ ਲਈ ਗੁਰੂ ਕੋਲੋਂ ਬਖਸ਼ਿਸ਼ ਦੀ ਜਾਚਨਾ ਕਰਦੇ ਰਹੀਏ ਤਾਂ ਜੋ ਬਾਣੀ ਨੂੰ ਰਾਗਾਂ ਵਿਚ ਤੇ ਸਾਜ਼ਾਂ ਨਾਲ ਗਾਇਨ ਕਰਨ ਨਾਲ ਸਾਰੀਆਂ ਤ੍ਰਿਸ਼ਨਾਵਾਂ ਮੁਕ ਸਕਣ।

**ਧੰਨ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖ ਜਾਇ॥**

*(ਰਾਮਕਲੀ ਦੀ ਵਾਰ, ਪੰਨਾ ੯੫੮)*

ਆਖਰ ਵਿਚ ਮੈਂ ਸਨਿਮਰ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਕੀਰਤਨੀਆਂ ਨੂੰ ਗੁਰੂ ਨੇ ਅਪਾਰ ਕਿਰਪਾ ਦੁਆਰਾ ਬਹੁਤ ਪ੍ਰਸਿੱਧੀ ਬਖਸ਼ੀ ਹੈ ਤੇ ਉਹ ਬੇਅੰਤ ਸੰਗਤਾਂ ਨੂੰ ਕੀਰਤਨ ਨਾਲ ਨਿੱਤ ਜੋੜਦੇ ਹਨ, ਆਪਣੀ ਹਰ ਕੀਰਤਨ ਚਉਕੀ ਵਿਚ ਮੰਗਲਾਚਰਨ ਤੋਂ ਬਾਦ ਇਕ ਸ਼ਬਦ ਨਿਰਧਾਰਤ ਰਾਗ ਵਿਚ ਜਾਂ ਸਮੇਂ ਦੇ ਰਾਗ ਵਿਚ ਗਾਇਨ ਕਰਨ ਦੀ ਪ੍ਰਥਾ ਸ਼ੁਰੂ ਕਰ ਦੇਣ। ਮੁੱਖ ਜਥਿਆਂ ਦੇ ਪਹਿਲ ਕਰਨ ਨਾਲ ਦੂਜੇ ਜਥੇ 'ਹਮ ਪੀਛੈ ਲਾਗ ਚਲੀ' ਦੇ ਅਸੂਲ ਨੂੰ ਅਪਨਾਉਣ। ਜਿਥੇ ਇਹ ਕਦਮ ਗੁਰੂ ਦੀ ਬਖਸ਼ਿਸ਼ ਦਾ ਸ਼ੁਕਰਾਨਾ ਹੋਵੇਗਾ, ਸੰਗਤਾਂ ਵਿਚ ਵੀ ਇਕ ਕੀਰਤਨ ਪ੍ਰਚਾਰ ਦੀ ਨਵੀਂ ਲਹਿਰ ਜਾਗੇਗੀ। ❑❑❑

# ਸਰਬ ਸਾਂਝੀਵਾਲਤਾ

✡ *ਸ: ਜਸਬੀਰ ਸਿੰਘ, ਬਰਨਬੀ, ਬੀ.ਸੀ. ਕਨੇਡਾ*

ਪ੍ਰੇਮ ਪਿਆਰ, ਸਤਿਕਾਰ, ਸਵੈਮਾਣ, ਬਰਾਬਰਤਾ, ਨਿਡਰਤਾ ਅਤੇ ਨਿਰਵੈਰਤਾ ਨਾਲ ਆਪ ਜੀਉਣਾ ਅਤੇ ਦੂਸਰਿਆਂ ਨੂੰ ਜੀਉਣ ਦੇਣਾ ਹੀ ਸਰਬ ਸਾਂਝੀਵਾਲਤਾ ਕਿਹਾ ਜਾ ਸਕਦਾ ਹੈ। ਸਰਬ ਸਾਂਝੀਵਾਲਤਾ ਅੰਦਰੂਨੀ ਕਦਰਾਂ ਕੀਮਤਾਂ ਦੀ ਲਖਾਇਕ ਹੈ। ਬਾਹਰਮੁਖੀ ਸਾਂਝੀਵਾਲਤਾ ਦੀ ਕੋਸ਼ਿਸ਼ ਅਜਾਈਂ ਮਾਨਸਿਕ ਭਾਰ ਅਤੇ ਡਰ ਹੈ। ਜੋਤਿ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਊਚ-ਨੀਚ, ਜਾਤ-ਪਾਤ, ਵਹਿਮਾਂ-ਭਰਮਾਂ ਅਤੇ ਪਖੰਡਾਂ ਵਿਚ ਭੁੱਲੀ ਭਟਕੀ ਲੋਕਾਈ ਨੂੰ ਇਕ ਸਰਬ ਵਿਆਪਕ, ਨਿਡਰ, ਨਿਰਵੈਰ ਅਕਾਲ ਪੁਰਖ ਦੀ ਸੋਝੀ ਕਰਵਾਈ। ਡਰ ਤੇ ਸਹਿਮ ਦੇਣ ਵਾਲੇ ਰਾਜਿਆਂ ਅਤੇ ਉਹਨਾਂ ਦੇ ਅਫਸਰਾਂ ਨੂੰ ਸ਼ੇਰ ਅਤੇ ਕੁੱਤਿਆਂ ਦੀ ਬਿਰਤੀ ਵਾਲੇ ਕਹਿ ਕੇ ਭੰਡਿਆ। ਧਾਰਮਿਕ ਪਖੰਡ ਅਤੇ ਝੂਠੇ ਕਰਮ ਕਾਂਡ ਕਰਨ ਵਾਲਿਆਂ ਨੂੰ ਠੱਗ ਅਤੇ ਲੁਟੇਰੇ ਕਹਿ ਕੇ ਤ੍ਰਿਸਕਾਰਿਆ। ਅਖਾਉਤੀ ਨੀਚਾਂ ਨਾਲ ਆਪ ਨੇ ਸਾਂਝ ਦਾ ਪ੍ਰਗਟਾਵਾ ਕਰਦਿਆਂ ਉਚਾਰਿਆ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥

ਸਰਬ ਸਾਂਝੀਵਾਲਤਾ ਦਾ ਸੰਦੇਸ਼ ਦਿੰਦਿਆਂ ਆਪ ਨੇ ਇਕ ਅਕਾਲ ਪੁਰਖ ਦਾ ਨਾਮ ਜਪਣ, ਧਰਮ ਦੀ ਕਿਰਤ ਕਰਨ ਅਤੇ ਵੰਡ ਛਕਣ ਦੀ ਪ੍ਰੇਰਨਾ ਸਾਰੀ ਲੋਕਾਈ ਨੂੰ ਸਾਂਝੀ ਦਿੱਤੀ। 'ਨਾਨਕ ਨਿਰਮਲ ਪੰਥ' ਦੇ ਇਹ ਮੁਢਲੇ ਅਸੂਲ ਜ਼ੋਰ ਅਤੇ ਡਰ ਦੇ ਕਾਰਨ ਨਹੀਂ ਸਗੋਂ ਪ੍ਰੇਮ, ਸਤਿਕਾਰ ਅਤੇ ਦੂਸਰਿਆਂ ਵਾਸਤੇ ਹੱਸ-ਹੱਸ ਨਿਛਾਵਰ ਹੋਣ ਵਾਲੇ ਸਨ।

ਬਰਾਬਰਤਾ ਅਤੇ ਇਕਸੁਰਤਾ ਨੂੰ ਪੱਕਿਆ ਕਾਇਮ ਰੱਖਣ ਵਾਸਤੇ ਤੀਸਰੀ ਜੋਤਿ ਸ੍ਰੀ ਗੁਰੂ ਅਮਰਦਾਸ ਜੀ ਨੇ 'ਆਗੇ ਪੰਗਤ ਪਾਛੇ ਸੰਗਤ' ਦੀ ਪ੍ਰਥਾ ਨੂੰ ਲਾਜ਼ਮੀ ਬਣਾ ਕੇ ਅਕਬਰ ਬਾਦਸ਼ਾਹ ਨੂੰ ਆਪਣੀ ਪਰਜਾ ਨਾਲ ਇਕੋ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਣ ਦਾ ਇਲਾਹੀ ਅਨੰਦ ਬਖਸ਼ਿਆ। ਪੰਜਵੀਂ ਜੋਤਿ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਹਰ ਇਨਸਾਨ ਨੂੰ (ਬਿਨਾਂ ਕਿਸੇ ਭਿੰਨ ਭੇਦ ਦੇ) ਇਕ ਅਕਾਲ ਪੁਰਖ ਨਾਲ ਜੋੜਨ ਵਾਲੇ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਸਾਈਂ ਮੀਆਂ ਮੀਰ ਤੋਂ ਰਖਵਾਈ। ਪ੍ਰਮਾਤਮਾ ਦੀ ਜੋਤਿ ਦੇ ਗਿਆਨ ਸਾਗਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਉਸ ਸਮੇਂ ਪੋਥੀ ਸਾਹਿਬ) ਵਿਚ ਰੱਬ ਦੇ ਭਗਤਾਂ ਦੀ ਬਾਣੀ ਦਰਜ ਕਰਕੇ ਅਖਾਉਤੀ ਧਾਰਮਿਕ ਊਚ-ਨੀਚ ਅਤੇ ਭਿੱਟ ਨੂੰ ਜੜ੍ਹਾਂ ਤੋਂ ਪੁੱਟ ਸੁੱਟਿਆ। ਛੇਵੇਂ ਨਾਨਕ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਆਪ ਪਹਿਨੀਆਂ ਅਤੇ ਆਪਣੇ ਸਿੱਖਾਂ ਨੂੰ ਸ਼ਸਤਰਧਾਰੀ ਬਣਾ ਕੇ ਉਹਨਾਂ ਦੇ ਮਨਾਂ ਵਿਚੋਂ ਹਰ ਪ੍ਰਕਾਰ ਦਾ ਡਰ ਦੂਰ ਕਰ ਦਿੱਤਾ। ਇਹਨਾਂ ਸੰਤ ਸਿਪਾਹੀਆਂ ਨੇ ਮੌਕੇ ਦੇ ਹੰਕਾਰੀ ਤੇ ਜ਼ਾਲਮ ਹਾਕਮਾਂ ਦਾ ਹੰਕਾਰ ਭੰਨਿਆ। ਨੌਵੇਂ ਪਾਤਸ਼ਾਹ ਨੇ ਮਜ਼ਲੂਮਾਂ ਦੀ ਬਾਂਹ ਪਕੜੀ, ਧਰਮ, ਗੈਰਤ ਅਤੇ ਅਣਖ ਨੂੰ ਕਾਇਮ ਰੱਖਣ ਵਾਸਤੇ ਜ਼ਾਲਮ ਦੀ ਤਲਵਾਰ ਖੁੰਢੀ ਕੀਤੀ, 'ਸੀਸ ਦੀਆ ਪਰ ਸਿਰਰੁ ਨਾ ਦੀਆ।'

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੰਕਾਰੀ ਜ਼ਾਲਮ ਨੂੰ ਸਿੱਧੇ ਰਾਹ ਪਾਉਣ ਵਾਸਤੇ ਧਰਮ ਯੁੱਧ ਕੀਤੇ, ਅਖਾਉਤੀ ਨੀਚਾਂ, ਨਿਮਾਣਿਆਂ ਅਤੇ ਨਿਤਾਣਿਆਂ ਪਾਸੋਂ ਜ਼ਾਲਮਾਂ ਦਾ ਹੰਕਾਰ ਤੁੜਵਾਇਆ। ਬ੍ਰਾਹਮਣਵਾਦ ਦੇ ਝੂਠੇ, ਕਰਮਕਾਂਡੀ ਅਤੇ ਪਾਖੰਡੀ ਝਾਂਸੇ ਵਿਚੋਂ ਇਨਸਾਨੀਅਤ ਨੂੰ ਸਦਾ ਵਾਸਤੇ ਬਾਹਰ ਕੱਢਣ ਵਾਸਤੇ ਅਤੇ 'ਨਾਨਕ ਨਿਰਮਲ ਪੰਥ' ਨੂੰ ਸਦੀਵੀ ਬਣਾਉਣ ਵਾਸਤੇ 1699 ਦੀ ਵਿਸਾਖੀ ਸਮੇਂ ਖਾਲਸਾ ਪ੍ਰਗਟ ਕੀਤਾ ਅਤੇ ਬਚਨ ਕੀਤਾ :

ਖਾਲਸਾ ਅਕਾਲ ਪੁਰਖ ਕੀ ਫੌਜ ॥
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ ॥

ਇਕ ਪੁਰਖੀ ਚਲਦੀ ਆ ਰਹੀ ਪ੍ਰਥਾ ਨੂੰ ਸਦਾ ਲਈ ਖਤਮ ਕਰਕੇ ਖਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗੁਰੂ ਪੰਥ ਦਾ ਮਾਣ ਬਖਸ਼ਿਆ। ਦਸਵੇਂ ਪਾਤਸ਼ਾਹ ਦੇ ਬਚਨ ਹਨ :

ਖਾਲਸਾ ਮੇਰੋ ਰੂਪ ਹੈ ਖਾਸ ॥

.... .... .... .... .... .... ....

ਖਾਲਸਾ ਮੇਰੋ ਸਤਿਗੁਰੂ ਪੂਰਾ ॥ *(ਸਰਬ ਲੋਹ)*

ਸਰਬ ਸਾਂਝੀਵਾਲਤਾ ਦੇ ਸੰਦੇਸ਼ ਅਤੇ ਮਨੁੱਖਤਾ ਦੇ ਸਤਿਕਾਰ ਦੀ ਇਹ ਸਿਖਰ ਹੈ। ਹੁਣ ਅਕਾਲ ਪੁਰਖ, ਗੁਰੂ ਨਾਨਕ ਦੀ ਜੋਤਿ ਅਤੇ ਖਾਲਸੇ ਵਿਚ ਕੋਈ ਭੇਦ ਨਾ ਰਿਹਾ, ਗੁਰੂ ਅਤੇ ਚੇਲੇ ਦਾ ਦਰਜਾ, ਇਕ ਬਰਾਬਰ ਹੋ ਗਿਆ। 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦਾ ਸੰਦੇਸ਼ ਸਾਰੇ ਪਾਸੇ ਗੂੰਜ ਉਠਿਆ। ਸਤਿਗੁਰੂ ਜੀ ਨੇ ਖਾਲਸੇ ਨੂੰ ਇਨਾ ਵੱਡਾ ਮਾਣ ਬਖਸ਼ਦੇ ਹੋਏ ਇਕ ਤਾੜਨਾ ਵੀ ਕਰ ਦਿੱਤੀ ਅਤੇ ਬ੍ਰਾਹਮਣਵਾਦੀ ਕਰਮ ਕਾਂਡਾਂ ਤੋਂ ਸਦਾ ਨਿਆਰੇ ਰਹਿਣ ਦੀ ਤਾਕੀਦ ਕਰਦਿਆਂ ਬਚਨ ਕੀਤੇ :

ਜਬ ਲਗ ਖਾਲਸਾ ਰਹੈ ਨਿਆਰਾ,
ਤਬ ਲਗ ਤੇਜ ਦੀਓ ਮੈਂ ਸਾਰਾ ॥
ਜਬ ਇਹ ਗਹੈ ਬਿਪਰਨ ਕੀ ਰੀਤ,
ਮੈਂ ਨਾ ਕਰੋ ਇਨ ਕੀ ਪਰਤੀਤ ॥

ਸਤਿਗੁਰੂ ਜੀ ਦੇ ਇਹਨਾਂ ਤਾੜਨਾ ਭਰੇ ਬਚਨਾਂ ਤੇ ਚਲਣ ਅਤੇ ਖਾਲਸਾ ਪੰਥ ਦੀ ਸਦੀਵੀ ਚੜ੍ਹਦੀ ਕਲਾ ਵਾਸਤੇ ਗੁਰੂ ਪੰਥ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਅਤੇ ਸ੍ਰੀ ਅਕਾਲ ਤਖਤ ਦੀ ਛਤਰ ਛਾਇਆ ਹੇਠ 'ਸਿੱਖ ਰਹਿਤ ਮਰਯਾਦਾ' ਬਣਾਈ। ਇਹ ਪੰਥ ਪ੍ਰਵਾਣਿਤ 'ਸਿੱਖ ਰਹਿਤ ਮਰਯਾਦਾ' 1932 ਵਿਚ ਲੰਬੇ ਸਮੇਂ ਦੀ ਘਾਲਣਾ ਮਗਰੋਂ ਹੋਂਦ ਵਿਚ ਆਈ। ਬਿਪਰਨ ਦੀਆਂ ਰੀਤਾਂ ਦੀ ਪਿੱਠ ਪੂਰਨ ਵਾਲੇ ਸਦਾ ਹੀ ਇਸ ਮਰਯਾਦਾ ਤੋਂ ਆਕੀ ਰਹੇ ਹਨ ਅਤੇ ਰਹਿਣਗੇ। ਵਿਰੋਧੀਆਂ ਦੇ ਨਾਂ ਸਮੇਂ-ਸਮੇਂ ਬਦਲਦੇ ਰਹਿੰਦੇ ਹਨ, ਜਿਵੇਂ ਕਿ ਧੀਰ ਮੱਲੀਏ, ਰਾਮ ਰਾਈਏ, ਮੀਣੇ, ਮੌਕੇ ਦੀਆਂ ਸਰਕਾਰਾਂ ਆਦਿ, ਇਹ ਰਹੇ ਨਹੀਂ। ਅਤੇ ਨਾ ਹੀ ਅਗਾਂਹ ਰਹਿਣਗੇ। ਅਕਾਲ ਪੁਰਖ ਦਾ ਖਾਲਸਾ ਪੰਥ ਸਦਾ ਕਾਇਮ ਰਹੇਗਾ।

ਸਰਬ ਸਾਂਝੀਵਾਲਤਾ ਸਿੱਖੀ ਦਾ ਇਕ ਵੱਡਾ ਅਸੂਲ ਹੈ। ਗੁਰੂ ਜੋਤਿ ਦੁਆਰਾ ਆਪ ਹੰਢਾਏ ਅਤੇ ਖਾਲਸਾ ਪੰਥ ਦੀ ਝੋਲੀ ਵਿਚ ਪਾਏ ਇਹਨਾਂ ਇਨਸਾਨੀ ਅਸੂਲਾਂ ਨੂੰ ਸਦੀਵੀ ਕਾਇਮ ਰੱਖਣਾ ਸਾਡਾ ਸਾਰੇ ਗੁਰੂ ਨਾਨਕ ਨਾਮ ਲੇਵਾ ਸ਼ਰਧਾਲੂ ਸਿੱਖਾਂ ਅਤੇ ਗੁਰੂ ਪੰਥ ਦੇ ਮੈਂਬਰਾਂ ਦਾ ਬਹੁਤ ਵੱਡਾ ਫਰਜ਼ ਹੈ। ਆਓ! ਇਸ ਫਰਜ਼ ਦੀ ਪੂਰਤੀ ਵਾਸਤੇ ਆਪਾਂ ਸਾਰੇ ਗੁਰੂ ਗ੍ਰੰਥ ਦੀ ਤਾਬਿਆ ਗੁਰੂ ਪੰਥ ਦੇ ਹੁਕਮਾਂ ਤੇ ਫੁੱਲ ਚੜ੍ਹਾਈਏ। ਪੰਥ ਪ੍ਰਵਾਣਿਤ 'ਸਿੱਖ ਰਹਿਤ ਮਰਯਾਦਾ' ਦੇ ਆਪ ਧਾਰਨੀ ਹੋ ਕੇ ਅਕਾਲ ਤਖਤ ਦੀ ਸਰਬਉੱਚਤਾ ਨੂੰ ਸਤਿਕਾਰੀਏ। ਇਸ ਵਿਚ ਹੀ ਸਿੱਖ ਕੌਮ ਅਤੇ ਇਨਸਾਨੀਅਤ ਦਾ ਭਲਾ ਹੈ। ❖❖❖

# ਭਾਈ ਗੋਪਾਲ ਸਿੰਘ ਰਾਗੀ

*❖ ਸ: ਕੁਲਦੀਪ ਸਿੰਘ ਹਉਰਾ, ਅੰਮ੍ਰਿਤਸਰ*

ਭਾਈ ਗੋਪਾਲ ਸਿੰਘ ਦਾ ਜਨਮ ਗੁਰਦਾਸਪੁਰ ਸ਼ਹਿਰ ਦੇ ਮੁਹੱਲਾ ਨੰਗਲ ਕੋਟਲੀ ਵਿਚ ਸ: ਕਰਤਾਰ ਸਿੰਘ ਠੇਕੇਦਾਰ ਦੇ ਘਰ, ਮਾਤਾ ਜਸਵੰਤ ਕੌਰ ਦੀ ਕੁੱਖੋਂ ਸੰਨ 1927 ਵਿਚ ਹੋਇਆ। ਉਸ ਦੀ ਉਮਰ ਚਾਰ ਕੁ ਸਾਲਾਂ ਦੀ ਸੀ ਕਿ ਕਿਸੇ ਅਨਾੜੀ ਕੰਪਾਊਂਡਰ ਕੋਲੋਂ ਅੱਖਾਂ ਵਿਚ ਗਲਤ ਦਵਾਈ ਪੈ ਜਾਣ ਕਰਕੇ ਉਸ ਦੀ ਵੇਖਣ ਦੀ ਸ਼ਕਤੀ ਬਿਲਕੁਲ ਜਾਂਦੀ ਰਹੀ। ਪਰ ਕੁਦਰਤ ਨੇ ਇਸ ਵਿਅਕਤੀ ਕੋਲੋਂ ਕੋਈ ਹੋਰ ਸੇਵਾ ਲੈਣੀ ਸੀ। ਇਸ ਲਈ ਉਹ ਥੋੜ੍ਹੇ ਸਮੇਂ ਵਿੱਚ ਹੀ ਆਪਣੀ ਕਲਾ ਸਦਕਾ ਕਾਫੀ ਪ੍ਰਸਿੱਧ ਹੋ ਗਿਆ।

ਮਨੁੱਖੀ ਸਰੀਰਕ ਸ਼ਕਤੀਆਂ ਦਾ ਵਿਕਾਸ ਕੁਝ ਇਸ ਢੰਗ ਨਾਲ ਕੁਦਰਤ ਵਲੋਂ ਹੋਇਆ ਹੁੰਦਾ ਹੈ ਕਿ ਜੇ ਇਕ ਸ਼ਕਤੀ ਕਿਸੇ ਕਾਰਨ ਮਨੁੱਖ ਪਾਸੋਂ ਖੁੱਸ ਜਾਵੇ ਤਾਂ ਉਸ ਦੀ ਕੋਈ ਹੋਰ ਸ਼ਕਤੀ ਆਮ ਹਾਲਤ ਨਾਲੋਂ ਵਧੇਰੇ ਵਿਕਸਤ ਹੋ ਜਾਂਦੀ ਹੈ ਤੇ ਉਹ ਵਿਅਕਤੀ ਕਿਸੇ ਹੋਰ ਖੇਤਰ ਵਿਚ ਵਧੇਰੇ ਸ਼ਕਤੀਸ਼ਾਲੀ ਹੋ ਜਾਂਦਾ ਹੈ। ਐਸੀਆਂ ਕਈ ਉਦਾਹਰਣਾਂ ਦੇਖਣ ਵਿਚ ਆਈਆਂ ਹਨ। ਬਿਲਕੁਲ ਇਸੇ ਤਰ੍ਹਾਂ ਸਿੱਖ ਕੌਮ ਦੇ ਪ੍ਰਸਿੱਧ ਕੀਰਤਨੀਏ ਭਾਈ ਗੋਪਾਲ ਸਿੰਘ ਨਾਲ ਵਾਪਰਿਆ। ਜਦੋਂ ਭਾਈ ਸਾਹਿਬ ਦੇ ਬਾਹਰਲੇ ਨੈਣ ਬੰਦ ਹੋ ਗਏ ਤਾਂ ਅੰਦਰਲੇ ਖੁੱਲ੍ਹ ਗਏ ਅਤੇ ਉਨ੍ਹਾਂ ਨੇ ਗੁਰਬਾਣੀ ਗਾਇਨ ਖੇਤਰ ਵਿਚ ਵਰਣਨਯੋਗ ਹਿੱਸਾ ਪਾਇਆ। ਆਪਦਾ ਹਿਰਦਾ ਬੜਾ ਕੋਮਲ ਤੇ ਗਲਾ ਬੜਾ ਸੁਰੀਲਾ ਸੀ। ਆਪ ਦਾ ਸੁਭਾਅ ਨਿਮਰਤਾ ਤੇ ਠਹਿਰ-ਠਰ੍ਹੰਮੇ ਵਾਲਾ ਸੀ। ਉਹ ਨਾ ਕਦੇ ਕੌੜਾ ਬਚਨ ਬੋਲਦੇ, ਨਾ ਮੱਥੇ ਵੱਟ ਪਾਉਂਦੇ, ਸਗੋਂ ਸਦਾ ਖਿੜੇ ਮੱਥੇ ਰਹਿੰਦੇ।

ਭਾਈ ਸਾਹਿਬ ਦੇ ਜੀਵਨ ਹਾਲਾਤ ਨੇ ਐਸਾ ਮੋੜਾ ਖਾਧਾ ਕਿ ਆਪ ਨੂੰ ਗੁਰਦਾਸਪੁਰ ਤੋਂ ਅੰਮ੍ਰਿਤਸਰ ਆਉਣਾ ਪੈ ਗਿਆ, ਜਿੱਥੇ ਚੀਫ਼ ਖ਼ਾਲਸਾ ਦੀਵਾਨ ਵਲੋਂ ਚਲਾਏ ਜਾ ਰਹੇ 'ਸੈਂਟਰਲ ਖ਼ਾਲਸਾ ਯਤੀਮਖਾਨੇ' ਵਿਚ ਉਹ ਦਾਖਲ ਕਰਾਏ ਗਏ। ਉੱਥੇ ਆਪ ਨੂੰ ਉਸਤਾਦਾਂ ਵਲੋਂ ਸੁਚੱਜੀ ਅਗਵਾਈ ਮਿਲਣ ਕਰਕੇ ਭਾਈ ਸਾਹਿਬ ਦੀ ਪ੍ਰਤਿਭਾ ਦਾ ਭਰਪੂਰ ਵਿਕਾਸ ਹੋਇਆ। ਭਾਈ ਗੋਪਾਲ ਸਿੰਘ ਦੀ ਵੇਖਣ ਸ਼ਕਤੀ ਜਾਂਦੀ ਰਹਿਣ 'ਤੇ ਉਨ੍ਹਾਂ ਦੇ ਪਿਤਾ ਜੀ ਨੇ, ਜੋ ਆਸਾਮ ਵਿਚ ਠੇਕੇਦਾਰ ਸਨ, ਆਪਣੇ ਬਚੇ ਲਈ ਬਰੇਲ ਪ੍ਰਣਾਲੀ ਦੁਆਰਾ ਪੜ੍ਹਾਈ ਕਰਨ ਦਾ ਪ੍ਰਬੰਧ ਕਰ ਦਿੱਤਾ। ਘਰ ਵਿਚ ਕੋਈ ਥੁੜ ਨਹੀਂ ਸੀ। ਇਸ ਲਈ ਭਾਈ ਗੋਪਾਲ ਸਿੰਘ ਨੂੰ ਉਪਜੀਵਕਾ ਦੀ ਕੋਈ ਫਿਕਰ ਨਹੀਂ ਸੀ। ਉਸ ਦੇ ਪਿਤਾ ਜੀ ਪਾਸ ਕਾਫ਼ੀ ਸਾਧਨ ਤੇ ਵਸੀਲੇ ਸਨ। ਪਰ ਕੁਦਰਤ ਨੂੰ ਕੋਝ ਹੋਰ ਹੀ ਭਾਉਂਦਾ ਸੀ। ਦੇਸ਼ ਦੀ ਵੰਡ ਤੋਂ ਪਹਿਲਾਂ ਆਸਾਮ ਵਿਚ ਹੋਏ ਫਿਰਕੂ ਫਸਾਦਾਂ ਵਿਚ ਭਾਈ ਗੋਪਾਲ ਸਿੰਘ ਦੇ ਮਾਤਾ-ਪਿਤਾ ਮਾਰੇ ਗਏ। ਭਾਈ ਗੋਪਾਲ ਸਿੰਘ ਬਿਲੁਕਲ ਯਤੀਮ ਹੋ ਗਿਆ। ਉਸ ਦੇ ਰਿਸ਼ਤੇਦਾਰਾਂ ਨੇ ਕੀਰਤਨ ਸਿੱਖਣ ਵਾਸਤੇ ਉਸਨੂੰ ਸੈਂਟਰਲ ਖਾਲਸਾ ਯਤੀਮਖਾਨਾ ਅੰਮ੍ਰਿਤਸਰ ਵਿੱਚ ਦਾਖਲ ਕਰਾ ਦਿੱਤਾ। ਭਾਈ ਗੋਪਾਲ ਸਿੰਘ ਉਥੇ ਸਿਖਲਾਈ ਪ੍ਰਾਪਤ ਕਰਕੇ ਹਾਰਮੋਨੀਅਮ, ਤਬਲਾ, ਵਾਇਲਨ, ਸਿਤਾਰ ਤੇ ਹੋਰ ਤੰਤੀ ਸਾਜ਼ ਵਜਾਉਣੇ ਸਿੱਖ਼ ਗਿਆ। ਰਾਗ ਵਿਦਿਆ ਤੇ ਕੀਰਤਨ ਸਿੱਖਣ ਨਾਲ ਸੋਨੇ 'ਤੇ ਸੁਹਾਗੇ ਵਾਲਾ ਕੰਮ ਹੋਇਆ। ਭਾਈ ਸਾਹਿਬ ਦਾ ਗਲਾ ਬੜਾ ਸੁਰੀਲਾ ਸੀ ਤੇ ਦਿਲ ਵਿਚ ਹੁਨਰ ਸਿੱਖਣ ਦੀ ਲਗਨ ਵੀ ਅਥਾਹ ਸੀ। ਭਾਈ ਲਾਲ ਸਿੰਘ ਤੇ ਭਾਈ ਨੱਥਾ ਸਿੰਘ ਆਪ ਦੇ ਉਤਸਾਦ ਸਨ, ਜਿਨ੍ਹਾਂ ਬੜੇ ਪਿਆਰ, ਸ਼ਰਧਾ ਤੇ ਸ਼ੌਕ ਨਾਲ ਉਨ੍ਹਾਂ ਨੂੰ ਸਿੱਖਿਆ ਦਿੱਤੀ। ਭਾਈ ਦਿਲਬੀਰ ਸਿੰਘ ਤੇ ਭਾਈ ਦਿਲਦਾਰ ਸਿੰਘ ਉਦੋਂ ਭਾਈ ਗੋਪਾਲ ਸਿੰਘ ਦੇ ਸਹਿਯੋਗੀ ਹੁੰਦੇ ਸਨ। ਇਨ੍ਹਾਂ ਦੋਹਾਂ ਨੇ ੧੯੫੩ ਤੋਂ ੧੯੫੭ ਤਕ ਭਾਈ ਗੋਪਾਲ ਸਿੰਘ ਪਾਸੋਂ ਸਿੱਖਿਆ ਪ੍ਰਾਪਤ ਕੀਤੀ ਫੇਰ ਤਿੰਨਾਂ ਨੇ ਰਲ ਕੇ ਆਪਣਾ ਕੀਰਤਨੀ ਜਥਾ ਬਣਾ ਲਿਆ। ੧੯੫੭ ਤੋਂ ੧੯੭੦ ਤਕ ਇਹ ਜਥਾ ਗੁਰਦੁਆਰਾ ਸੀਸ ਗੰਜ ਦਿੱਲੀ ਵਿਚ ਕੀਰਤਨ ਕਰਦਾ ਰਿਹਾ ਤੇ ੧੯੭੧ ਤੋਂ ਮਾਰਚ ੧੯੭੩ ਤਕ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਕੀਰਤਨ ਕਰਦੇ ਰਹੇ। ਭਾਈ ਕਰਤਾਰ ਸਿੰਘ ਤਬਲੇ ਉੱਤੇ ਉਨ੍ਹਾਂ ਦੀ ਸੰਗਤ ਕਰਿਆ ਕਰਦੇ ਸਨ। ਸੀਸ ਗੰਜ ਦਿੱਲੀ ਵਿਚ ਇਸ ਜੱਥੇ ਨੂੰ ਪੰਥ ਦੇ ਪ੍ਰਸਿੱਧ ਰਾਗੀ ਭਾਈ ਸੁਰਜਨ ਸਿੰਘ ਜੀ ਲੈ ਗਏ ਸਨ। ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਕਰਦੇ ਸਮੇਂ ਭਾਈ ਗੋਪਾਲ ਸਿੰਘ ਦੇ ਜੱਥੇ ਦੀ ਬਹੁਤ ਚੜ੍ਹਤ ਰਹੀ ਹੈ। ਜਦੋਂ ਆਪ ਸ੍ਰੀ ਹਰਿਮੰਦਰ ਸਾਹਿਬ ਵਿਖੇ ਹਾਜ਼ਰੀ ਭਰਿਆ ਕਰਦੇ ਸਨ ਤਾਂ ਸੰਗਤਾਂ ਹੁੰਮ-ਹੁੰਮਾ ਕੇ ਪੁੱਜਦੀਆਂ ਸਨ ਤੇ ਰਸ-ਭਿੰਨੇ ਕੀਰਤਨ ਦਾ ਆਨੰਦ ਮਾਣਦੀਆਂ।

ਪੰਜ ਅਪ੍ਰੈਲ ੧੯੭੩ ਨੂੰ ਅਚਾਨਕ ਭਾਈ ਗੋਪਾਲ ਸਿੰਘ ਜੀ ਦੇ ਹਿਰਦੇ ਦੀ ਗਤੀ ਰੁੱਕ ਜਾਣ ਕਰਕੇ ਉਹ ਅਕਾਲ ਚਲਾਣਾ ਕਰ ਗਏ ਤੇ ਪਿੱਛੇ ਛਡ ਗਏ ਆਪਣੇ ਗਾਇਨ ਕੀਤੇ ਗੁਰਬਾਣੀ ਸ਼ਬਦਾਂ ਦਾ ਅਮੁੱਕ ਭੰਡਾਰ। ❐❐❐

## ਅਸਲ ਸੁਖੀਆ

ਉਹ ਆਦਮੀ ਹਰ ਇਕ ਦੁਖ ਨੂੰ ਆਸਾਨੀ ਨਾਲ ਸਹਿ ਜਾਂਦਾ ਹੈ ਜੋ ਆਪਣੇ ਨਾਲੋਂ ਵਧੇਰੇ ਦੁਖੀ ਵਲ ਧਿਆਨ ਦੇਵੇ।

ਸੰਸਾਰ ਦੇ ਸੁਖ ਝੱਟ ਦੁਖ ਵਿਚ ਪਲਟਦੇ ਹਨ, ਮੰਗੋ ਤਾਂ ਜੀ ਤਰਸਦਾ ਹੈ, ਮਿਲਣ ਤਾਂ ਜੀ ਮਸਤ ਹੋ ਕੇ ਪਾਪ ਕਰਦਾ ਹੈ, ਖੁੱਸਣ ਤਾਂ ਸੜਦਾ ਹੈ। ਜੋ ਇਨ੍ਹਾਂ ਦੀ ਪ੍ਰਵਾਹ ਛੱਡ ਕੇ ਸੁਰਤ ਨੂੰ ਨਾਮ ਰਸ ਵਿਚ ਰੱਖਦਾ ਹੈ, ਉਹੀ ਅਰ ਕੇਵਲ ਉਹੀ ਅਸਲ ਸੁਖੀਆ ਹੈ।

*(ਭਾਈ ਸਾਹਿਬ ਭਾਈ ਵੀਰ ਸਿੰਘ ਜੀ)*

Registration No. R. N. 34061/80 P.O. Regd. No. PB/LD 23/98

# ਸਿੱਖ ਮਿਸ਼ਨਰੀ ਕਾਲਜ ਦੀਆਂ ਖੋਜ ਭਰਪੂਰ ਪੁਸਤਕਾਂ

| | ਰੁਪਏ |
|---|---|
| ਪ੍ਰਾਸਪੇਕਟਸ | 5 |
| ਪੰਥ ਦਰਦੀਓ! ਕੁਝ ਕਰੋ! (2 ਭਾਗ) | 7 |
| ਖਾਲਸਾ ਨਿਰੂਪਣ | 3 |
| ਸਿੱਖ ਜੀਵਨ ਜਾਚ | 3 |
| ਨਿਆਰਾ ਖਾਲਸਾ | 4 |
| ਸ਼ਬਦ ਗੁਰੂ ਦੀ ਮਹੱਤਤਾ | 5 |
| ਗੁਰੂ ਮਾਨਿਓ ਗ੍ਰੰਥ | 4 |
| ਗੁਰਬਾਣੀ ਦਾ ਸ਼ੁੱਧ ਉਚਾਰਣ | 4 |
| ਗੁਰਬਾਣੀ ਵਿਆਕਰਣ ਦੇ ਸਰਲ ਨੇਮ | 4 |
| ਸਿੱਖ ਧਰਮ ਦੇ ਮੁਢਲੇ ਸਿਧਾਂਤ | 4 |
| ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ | 6 |
| ਖੂਨ ਸ਼ਹੀਦਾਂ ਦਾ (16 ਚਿੱਤਰਾਂ ਸਮੇਤ) | 7 |
| ਖਾਲਸੇ ਦੇ ਦਰਬਾਰ ਵਿਚ ਬ੍ਰਾਹਮਣ ਦੀ ਪੁਕਾਰ | 4 |
| ਅਣਖੀਲਾ ਪੰਥ (ਕਵਿਤਾਵਾਂ) | 7 |

## ਜੀਵਨੀਆਂ

| | |
|---|---|
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅੰਗਦ ਦੇਵ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਮਰਦਾਸ ਜੀ | 10 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਰਾਮਦਾਸ ਜੀ | 8 |
| ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਰਜੁਨ ਦੇਵ ਜੀ | 10 |
| ਮਰਦ ਅਗੰਮੜਾ (ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ) | 12 |
| ਸ਼ਹੀਦੀ ਗੁਰੂ ਅਰਜੁਨ ਦੇਵ ਜੀ | 4 |
| ਬਾਬਾ ਬੰਦਾ ਸਿੰਘ ਬਹਾਦਰ | 4 |
| ਸ਼ਹੀਦ ਭਾਈ ਮਨੀ ਸਿੰਘ ਜੀ | 3 |
| ਨਵਾਬ ਕਪੂਰ ਸਿੰਘ ਜੀ | 3 |
| ਸ. ਜੱਸਾ ਸਿੰਘ ਰਾਮਗੜ੍ਹੀਆ | 3 |
| ਸ. ਜੱਸਾ ਸਿੰਘ ਆਹਲੂਵਾਲੀਆ | 4 |
| ਮਹਾਰਾਜਾ ਰਣਜੀਤ ਸਿੰਘ | 4 |
| ਸ. ਹਰੀ ਸਿੰਘ ਨਲੂਆ | 3 |
| ਅਕਾਲੀ ਫੂਲਾ ਸਿੰਘ | 3 |
| ਗਿਆਨੀ ਦਿੱਤ ਸਿੰਘ | 2 |
| ਬਾਬਾ ਗੁਰਦਿੱਤ ਸਿੰਘ (ਕਾਮਾਗਾਟਾ ਮਾਰੂ) | 2 |
| ਸ. ਸ਼ਾਮ ਸਿੰਘ ਅਟਾਰੀ | 3 |
| ਸਿੱਖ ਧਰਮ ਦੇ ਮਹਾਨ ਵਿਦਵਾਨ | 4 |
| ਚੋਣਵੀਆਂ ਸਿੱਖ ਜੀਵਨੀਆਂ | 5 |
| ਭਾਈ ਨੰਦ ਲਾਲ ਸਿੰਘ | 3 |
| ਭਾਈ ਗੁਰਦਾਸ ਜੀ | 3 |
| ਭਾਈ ਮਹਾਰਾਜ ਸਿੰਘ | 2 |
| ਸਿੱਖ ਧਰਮ ਫਿਲਾਸਫੀ (5 ਭਾਗ) | 28 |
| ਚੋਣਵੇਂ ਸ਼ਬਦਾਂ ਦੀ ਵਿਆਖਿਆ (8 ਭਾਗ) | 26 |

## ਸਟੀਕ

| | |
|---|---|
| ਜਪੁ ਜੀ ਸਾਹਿਬ ਸਟੀਕ | 5 |
| ਜਾਪੁ ਸਾਹਿਬ ਸਟੀਕ | 4 |
| ਤ੍ਵ ਪ੍ਰਸਾਦਿ ਸਵੱਯੇ ਤੇ ਚੌਪਈ ਸਟੀਕ | 2 |
| ਅਨੰਦੁ ਸਾਹਿਬ ਸਟੀਕ | 4 |
| ਰਹਰਾਸਿ ਤੇ ਸੋਹਿਲਾ ਸਟੀਕ | 4 |
| ਨਿੱਤਨੇਮ ਸਟੀਕ | 19 |
| ਆਸਾ ਕੀ ਵਾਰ ਸਟੀਕ | 6 |
| ਸੁਖਮਨੀ ਸਾਹਿਬ ਸਟੀਕ | 10 |
| ਸਦੁ ਸਟੀਕ (ਮ੍ਰਿਤਕ ਸੰਸਕਾਰ) | 4 |
| ਬਾਰਹਮਾਹਾ ਸਟੀਕ | 4 |
| ਅਨੰਦ ਕਾਰਜ (ਲਾਵਾਂ ਸਟੀਕ) | 3 |
| ਰਾਮਕਲੀ ਕੀ ਵਾਰ (ਸੱਤਾ ਤੇ ਬਲਵੰਡ) | 2 |
| ਕਬਿਤ ਸਟੀਕ (ਅਕਾਲ ਉਸਤਤਿ 'ਚੋਂ) | 3 |

| | ਰੁਪਏ |
|---|---|
| ਜ਼ਫਰਨਾਮਾ ਸਟੀਕ | 3 |
| ਸਿਧ ਗੋਸਟਿ ਸਟੀਕ | 8 |
| ਸਾਕਾ ਨਨਕਾਣਾ ਸਾਹਿਬ | 3 |
| ਮੋਰਚਾ ਗੰਗਸਰ ਜੈਤੋ | 3 |
| ਮੋਰਚਾ ਗੁਰੂ ਕਾ ਬਾਗ | 3 |
| ਗੁਰਦੁਆਰਾ ਸੁਧਾਰ ਲਹਿਰ | 5 |
| ਸਿੰਘ ਸਭਾ ਲਹਿਰ | 5 |
| ਬੱਬਰ ਅਕਾਲੀ ਲਹਿਰ | 3 |
| ਸਿੱਖ ਮਿਸਲਾਂ | 4 |
| ਅਕਾਲੀ ਲਹਿਰ | 4 |
| ਸ਼ਹੀਦੀ ਸਾਕੇ (ਕਾਵਿ-ਪ੍ਰਸੰਗ) | 3 |
| ਪ੍ਰੋ. ਗੁਰਮੁੱਖ ਸਿੰਘ ਗਿ. ਦਿੱਤ ਸਿੰਘ | 4 |
| ਸਾਧੂ ਦਿਆ ਨੰਦ ਨਾਲ ਮੇਰਾ ਸੰਬਾਦ | 4 |
| ਚੋਣਵੀਆਂ ਸਾਖੀਆਂ (6 ਭਾਗ) | 22 |

## ਤੁਲਨਾਤਮਕ ਧਰਮ ਅਧਿਐਨ

| | |
|---|---|
| ਸਿੱਖੀ ਤੇ ਸਮਾਜਵਾਦ | 3 |
| ਯੋਗ ਦਰਸ਼ਨ ਤੇ ਗੁਰਮਤਿ | 3 |
| ਜੈਨ ਮੱਤ, ਬੁੱਧ ਮੱਤ ਤੇ ਗੁਰਮਤਿ | 3 |
| ਹਿੰਦੂ ਮੱਤ ਤੇ ਗੁਰਮਤਿ | 3 |
| ਇਸਲਾਮ ਤੇ ਗੁਰਮਤਿ | 3 |
| ੬ ਕਿਤਾਬਾਂ — ਇਕ ਜਿਲਦ | 18 |

## ਫੁਟਕਲ

| | |
|---|---|
| ਅਨਮੋਲ ਰਤਨ (ਸ਼ਬਦ ਸੰਗ੍ਰਹਿ) | 3 |
| ਦਸਮ ਗ੍ਰੰਥ ਬਾਰੇ | 3 |
| ਭਾਰਤ ਦੀ ਆਜ਼ਾਦੀ ਵਿਚ ਸਿੱਖਾਂ ਦਾ ਹਿੱਸਾ | 4 |
| ਚਿੱਠੀਆਂ ਲਿਖ ਸਤਿਗੁਰਾਂ ਵਲ ਪਾਈਆਂ | 3 |
| ਅਨਮਤੀ ਤਿਉਹਾਰਾਂ ਦਾ ਸਿੱਖ ਧਰਮ ਤੇ ਪ੍ਰਭਾਵ | 2 |
| ਗੁਰਮੁਖੀ ਅੱਖਰ ਗਿਆਨ (ਹਿੰਦੀ ਪੰਜਾਬੀ ਟੀਚਰ) | 3 |
| ਸਿੱਖ ਮਿਸ਼ਨਰੀ ਡਾਇਰੀ | 12 |
| ਗੁਰਮਤਿ ਡਾਇਰੀ (ਬੱਚਿਆਂ ਲਈ) | 5 |
| ਸਿੱਖ ਰਹਿਤ ਮਰਯਾਦਾ | 2 |
| ਤੇਰੀ ਦੁਨੀਆਂ ਮੇਰੀ ਦੁਨੀਆਂ (ਆਪ ਬੀਤੀਆਂ) | 8 |
| ਸਿੱਖੀ ਨਵੇਂ ਯੁੱਗ ਦਾ ਧਰਮ | 3 |
| ਸਿਮਰਨ ਕਿਵੇਂ ਕਰੀਏ ? | 3 |
| ਨਾਮ ਕੀ ਹੈ ਤੇ ਕਿਵੇਂ ਜਪੀਏ ? | 6 |
| ਸ਼ਬਦ ਲਗੋ ਗੁਰ ਮੀਠਾ (ਆਪ ਬੀਤੀਆਂ) | |
| ਸਭਸੈ ਊਪਰਿ ਗੁਰ ਸ਼ਬਦ ਵੀਚਾਰ | 3 |
| ਸਰੀਰ ਅਰੋਗ ਕਿਵੇਂ ਹੋਵੇ? | 3 |
| ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼ | 2 |
| ਸਿੱਖ ਧਰਮ ਦੇ ਮੁਢਲੇ ਸਿਧਾਂਤ (ਉਰਦੂ) | 5 |
| 'ਯ' ਅੱਖਰ ਦੀ ਬਹੁ ਭਾਂਤੀ ਵਰਤੋਂ | 3 |
| ਗੁਰਬਾਣੀ ਸ਼ਬਦ ਕੋਸ਼ | 5 |
| ਮੂਰਤੀ ਪੂਜਾ | 8 |
| ਸਵਾਲ ? ਜਵਾਬ | 24 |
| ਮੀਰੀ ਤੇ ਪੀਰੀ | 5 |
| ਮਨਮੁਖਿ ਰੈਣਿ ਅੰਧਾਰਿ | 12 |
| ਸਿੱਖ ਧਰਮ ਪ੍ਰਸ਼ਨੋਤਰੀ (੪ ਭਾਗ) | 40 |

## ਗੁਟਕੇ

| | |
|---|---|
| ਨਿਤਨੇਮ ਤੇ ਹੋਰ ਬਾਣੀਆਂ (ਵੱਡਾ) | 12 |
| ਨਿਤਨੇਮ ਤੇ ਹੋਰ ਬਾਣੀਆਂ (ਛੋਟਾ) | 8 |
| ਨਿਤਨੇਮ ਤੇ ਹੋਰ ਬਾਣੀਆਂ (ਸਫਰੀ) | 6 |
| ਸੁਖਮਨੀ ਸਾਹਿਬ (ਵੱਡਾ) (ਇਕ ਪਦਾ ਇਕ ਪੰਨੇ ਤੇ) | 12 |
| ਸੁਖਮਨੀ ਸਾਹਿਬ (ਵੱਡਾ) | 12 |
| ਸੁਖਮਨੀ ਸਾਹਿਬ (ਛੋਟਾ) | 8 |

| | ਰੁਪਏ |
|---|---|
| ਸੁਖਮਨੀ ਸਾਹਿਬ (ਸਫਰੀ) | 6 |
| ਜਪੁ ਜੀ ਸਾਹਿਬ | 2 |
| ਜਾਪੁ ਸਾਹਿਬ ਸਵਈਏ | 2 |
| ਰਹਰਾਸਿ ਤੇ ਸੋਹਿਲਾ | 2 |

## ENGLISH BOOKS

| | |
|---|---|
| Sikhism A Faith Misunderstood | 8 |
| The Baisakhi | 2 |
| Basic Principles of Sikhism | 3 |
| Why Am I a Sikh ? | 2 |
| Propagation of Sikh Thought | 3 |
| The Sikhism | 8 |
| Guru Nanak's Impact on History | 6 |
| Blood of MARTYRDOM | 7 |
| Sikh Sakhies For the Youth | 12 |
| The Khalsa Generals | 10 |

## हिन्दी पुस्तकें

| | |
|---|---|
| प्रासपैकटस | 5 |
| सिख धर्म की शिक्षाएं | 4 |
| दस गुरुओं का संक्षिप्त इतिहास | 7 |
| खून शहीदों का (16 चित्रों सहित) | 7 |
| शिक्षापद साखियां (4 भाग) | 12 |
| खालसा की परिकल्पना | 3 |
| सिख जीवन पद्धति | 3 |
| गुरबाणी व्याख्या (4 भाग) | 16 |
| जीवन मार्ग गुरू नानक देव जी | 10 |
| जीवन मार्ग गुरू अंगद देव जी | 8 |
| जीवन मार्ग गुरू रामदास जी | 8 |
| जीवन मार्ग गुरू अमरदास जी (प्रैस में) | |
| शब्द गुरू एवं देहधारी गुरू डंम | 6 |
| सिख धर्म फिलासफी (4 भाग) | 24 |
| गुरू मान्यो ग्रंथ | 5 |
| सरलार्थ रहरासि साहिब | 5 |
| जपु जी साहिब सटीक | 6 |
| अनंदु साहिब सटीक | 5 |
| त्व प्रसादि सव्वये सटीक | 4 |
| नितनेम सटीक (प्रैस में) | 24 |
| 33 सवैये सटीक | 3 |
| सिख रहित मर्यादा | 1 |
| बाबा बंदा सिंघ बहादुर | 4 |
| स. जस्सा सिंघ आहलुवालीया | 4 |
| महाराजा रणजीत सिंघ | 3 |
| भाई मनी सिंघ जी | 3 |
| बब्बर अकाली आन्दोलन | 3 |
| पंथ दर्दीयो कुछ करो (2 भाग) | 7 |
| अकाली बाबा फूला सिंघ | 3 |
| बाबा गुरदित्त सिंघ (कामागाटामारू) | 3 |
| मोर्चा गंगसर जैतो | 3 |
| सिमरन कैसे करें | 3 |
| स. शाम सिंघ अटारी | 3 |
| भारत की आज़ादी की लड़ाई में सिखों का योगदान | 4 |

*Laser Type Setting at :* **Advanced Computers**, Adda Hoshiarpur, Opp. Bank of India, Jalandhar ✆ 284138
*Printed at :* Bright Printers, Jalandhar (*Title Printed at :* Gem Printers, Jalandhar) by Harbhajan Singh Printer & Published for & on behalf of **SIKH MISSIONARY COLLEGE** (Regd.) 1051, Kucha 14, Field Ganj, Ludhiana - 141 008.